ੴ ਸਤਿਗੁਰ ਪ੍ਰਸਾਦਿ॥


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਸੰਮਤ ਨਾਨਕਸ਼ਾਹੀ ੫੫੦ ਜੁਲਾਈ 2018

ਜਿਲਦ ੬੨ ਅੰਕ ੪

*ਮੁੱਖ ਸੰਪਾਦਕ*
ਸਿਮਰਜੀਤ ਸਿੰਘ

*ਸੰਪਾਦਕ*
ਸਤਵਿੰਦਰ ਸਿੰਘ ਫੂਲਪੁਰ




## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ ੫ | ਸਾਲਾਨਾ | ₹ ੧੨੫੦ |
| ਸਾਲਾਨਾ | ₹ ੫੦ | ਪੰਜ ਸਾਲ | ₹ ੫੦੦੦ |
| ਪੰਜ ਸਾਲ | ₹ ੨੫੦ | ਲਾਈਫ਼ | ₹ ੧੦੦੦੦ |
| ਲਾਈਫ਼ | ₹ ੫੦੦ | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## ਤਤਕਰਾ

# ਗੁਰਬਾਣੀ ਵਿਚਾਰ

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੁਆਰਾ ਸਾਉਣ ਮਹੀਨੇ ਦੀ ਵਰਖਾ ਦੀ ਰੁੱਤ ਤੇ ਇਸ ਨਾਲ ਸੰਬੰਧਿਤ ਬਿੰਬਾਵਲੀ ਤੇ ਵਾਤਾਵਰਨ ਦੇ ਪ੍ਰਸੰਗ ਵਿਚ ਮਨੁੱਖ ਰੂਪੀ ਜੀਵ-ਇਸਤਰੀ ਨੂੰ ਮਨੁੱਖਾ ਜੀਵਨ ਰੂਪੀ ਸਾਉਣ ਮਹੀਨੇ ਦੀ ਸੁਹਾਵਣੀ ਤੇ ਅਨੁਕੂਲ ਬਹਾਰ ਦਾ ਪੂਰਾ-ਪੂਰਾ ਆਤਮਿਕ ਲਾਭ ਲੈਂਦਿਆਂ ਅਤਿ ਦੁਰਲੱਭ ਮਨੁੱਖਾ ਜਨਮ ਵਿਚ ਪਰਮਾਤਮਾ ਰੂਪੀ ਪਤੀ ਨਾਲ ਸਦੀਵੀ ਮਿਲਾਪ ਕਰਨ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ।

ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸਾਉਣ ਮਹੀਨੇ ਦੀ ਰੁੱਤ ਇੰਨੀ ਰਸ ਵਾਲੀ ਤੇ ਹਰੀ-ਭਰੀ ਹੈ ਕਿ ਇਸ ਵਿਚ ਮਨੁੱਖ-ਮਾਤਰ ਰੂਪੀ ਜੀਵ-ਇਸਤਰੀ ਪਤੀ-ਪਰਮਾਤਮਾ ਦੇ ਕੰਵਲ ਜਿਹੇ ਸੁੰਦਰ ਤੇ ਮਨੋਹਰ ਚਰਨਾਂ ਦੇ ਨਾਲ ਜੁੜ ਸਕਦੀ ਹੈ। ਇਸ ਅਨੁਕੂਲ ਸੁਖਾਵੀਂ ਬਹਾਰ ਵਿਚ ਉਸ ਦਾ ਇਨ੍ਹਾਂ ਨਾਲ ਸਹਿਜੇ ਹੀ ਪਿਆਰ ਬਣ ਜਾਂਦਾ ਹੈ।

ਇਸ ਵਿਚ ਉਸ ਦਾ ਮਨ ਅਤੇ ਸਰੀਰ ਭਾਵ ਉਸ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਰੰਗ ਵਿਚ ਰੰਗੀਜ ਕੇ ਉਸ ਦੇ ਸਦੀਵੀ ਜੀਵਨ ਪ੍ਰਦਾਨ ਕਰਨ ਵਾਲੇ ਨਾਮ ਨੂੰ ਆਪਣਾ ਇੱਕੋ-ਇੱਕ ਆਸਰਾ ਬਣਾ ਲੈਂਦਾ ਹੈ।

ਜੀਵ-ਇਸਤਰੀ ਨੂੰ ਜ਼ਹਿਰੀਲਾ ਰੰਗ ਭਾਵ ਨਿਰੋਲ ਸੰਸਾਰਿਕਤਾ ਝੂਠੀ ਮਹਿਸੂਸ ਹੋਣ ਲੱਗਦੀ ਹੈ ਤੇ ਇਸ ਸੰਸਾਰ ਦੇ ਮਨ ਨੂੰ ਮੋਹ ਲੈਣ ਵਾਲੇ ਪਦਾਰਥ ਤੇ

ਧਨ-ਦੌਲਤ ਆਦਿ ਸੁਆਹ ਜਿਹੇ ਭਾਵ ਕਿਸੇ ਕੰਮ ਨਾ ਆ ਸਕਣ ਵਾਲੇ ਦਿੱਸਣ ਲੱਗਦੇ ਹਨ।

ਉਸ ਨੂੰ ਇਹ ਮਹਿਸੂਸ ਹੋ ਜਾਂਦਾ ਹੈ ਕਿ ਪਰਮਾਤਮਾ ਦੇ ਸੱਚੇ ਨਾਮ ਦਾ ਤੁਪਕਾ ਹੀ ਸੱਚੇ ਗੁਰੂ ਨੂੰ ਮਿਲ ਕੇ ਪੀਣ ਦੇ ਯੋਗ ਹੈ ਨਾ ਕਿ ਕੁਝ ਹੋਰ। ਉਸ ਨੂੰ ਇਹ ਅਨੁਭੂਤੀ ਵੀ ਹੋ ਜਾਂਦੀ ਹੈ ਕਿ ਸਾਰੀ ਬਨਸਪਤੀ ਮਾਲਕ ਪਰਮਾਤਮਾ ਨਾਲ ਜੁੜ ਕੇ ਹੀ ਵਿਗਸਦੀ-ਮਹਿਕਦੀ ਹੈ, ਇਹ ਅਸੀਮ ਸਮਰੱਥਾ ਉਸ ਅਕਾਲ ਪੁਰਖ ਦੀ ਹੀ ਹੈ ਨਾ ਕਿ ਕਿਸੇ ਹੋਰ ਦੀ।

ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਉਣ ਦੀ ਸੁਹਾਵਣੀ ਰੁੱਤ ਵਿਚ ਜੀਵ-ਇਸਤਰੀ ਦਾ ਮਨ ਤਾਂ ਮਾਲਕ ਨੂੰ ਮਿਲਣ ਵਾਸਤੇ ਤਾਂਘ ਰੱਖਦਾ ਹੈ ਐਪਰ ਆਪਣੀ ਮਿਹਰ ਕਰਕੇ ਆਪਣੇ ਨਾਲ ਮਿਲਾਉਣ ਵਾਲਾ ਉਹ ਮਾਲਕ ਆਪ ਹੀ ਹੈ ਭਾਵ ਇਹ ਮੰਜ਼ਲ ਜੀਵ-ਇਸਤਰੀ ਦੇ ਹੀ ਯਤਨਾਂ ਆਦਿ ਕਰਕੇ ਹਾਸਲ ਨਹੀਂ ਹੋ ਸਕਦੀ।

ਮੈਂ ਜੀਵ-ਇਸਤਰੀ ਆਪਣੀਆਂ ਉਨ੍ਹਾਂ ਸਹੇਲੀਆਂ ਤੋਂ ਵਾਰੇ-ਬਲਿਹਾਰੇ ਜਾਂਦੀ ਹਾਂ ਜਿਨ੍ਹਾਂ ਸਾਉਣ ਦੀ ਸੁਹਾਵਣੀ ਬਹਾਰ ਦਾ ਲਾਹਾ ਲੈਂਦਿਆਂ ਮਾਲਕ ਨੂੰ ਹਾਸਲ ਕਰ ਲਿਆ ਹੈ।

ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਿਲਾਪ ਦੀ ਤਾਂਘ ਰੱਖਣ ਵਾਲੀ ਜੀਵ-ਇਸਤਰੀ ਬੇਨਤੀ ਜੋਦੜੀ ਕਰਦੀ ਹੈ ਕਿ ਹੇ ਮਾਲਕ ਜੀਓ! ਕਿਰਪਾ ਬਖ਼ਸ਼ਿਸ਼ ਕਰੋ, ਮੈਨੂੰ ਗੁਰ-ਸ਼ਬਦ ਦੁਆਰਾ ਸੁਆਰ ਲਵੋ ਕਿਉਂਕਿ ਇਕ ਗੁਰੂ-ਸ਼ਬਦ ਹੀ ਹੈ ਜੋ ਜਗਿਆਸੂ ਨੂੰ ਸੁਆਰਨ ਵਾਲਾ ਭਾਵ ਉਸ ਦਾ ਆਤਮਿਕ ਕਲਿਆਣ ਕਰਨ ਵਾਲਾ ਹੈ।

ਸਾਵਣ ਦਾ ਮਹੀਨਾ ਉਨ੍ਹਾਂ ਜੀਵ ਇਸਤਰੀਆਂ ਨੂੰ ਹੀ ਸੁਹਾਵਣਾ ਲਗਦਾ ਹੈ ਜਿਨ੍ਹਾਂ ਨੇ ਆਪਣੇ ਹਿਰਦੇ ਰੂਪੀ ਗ਼ਲ ਵਿਚ ਮਾਲਕ ਪਰਮਾਤਮਾ ਦੇ ਸੱਚੇ ਨਾਮ ਦਾ ਹਾਰ ਪਹਿਨ ਲਿਆ ਹੈ ਅਰਥਾਤ ਜੋ ਇਕ ਪਲ ਵੀ ਇਸ ਨਾਮ ਨੂੰ ਨਹੀਂ ਵਿਸਾਰਦੀਆਂ।



ਸੰਪਾਦਕੀ . . .

# ਆਦਰਸ਼ਕ ਜੀਵਨ ਦਾ ਪ੍ਰਤੀਕ: ਮੀਰੀ-ਪੀਰੀ

*ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਿੱਛੋਂ ਗੁਰੂ ਨਾਨਕ ਜੋਤਿ ਦੇ ਉਤਰਾਧਿਕਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਿਆਈ-ਆਸੀਨ ਹੋਣ ਸਮੇਂ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ। ਇਹ ਦੋ ਕਿਰਪਾਨਾਂ ਮੀਰੀ ਤੇ ਪੀਰੀ ਦੇ ਸੁਮੇਲ ਦੀਆਂ ਪ੍ਰਤੀਕ ਸਨ। ਇਸ ਤੋਂ ਪਹਿਲਾਂ ਇਹੀ ਮੰਨਿਆ ਤੇ ਦੇਖਿਆ ਜਾਂਦਾ ਸੀ ਕਿ ਮੀਰੀ ਤੇ ਪੀਰੀ ਦੋ ਅਲੱਗ ਮਾਰਗ ਹਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਨ੍ਹਾਂ ਦੋ ਮਾਰਗਾਂ ਦੀ ਸੁਮੇਲਤਾ ਦਾ ਵਿਹਾਰਕ ਪ੍ਰਗਟਾਅ ਕਰ ਕੇ ਵਿਸ਼ਵ ਦੇ ਧਾਰਮਿਕ ਇਤਿਹਾਸ ਵਿਚ ਅਨੋਖਾ ਤੇ ਨਿਵੇਕਲਾ ਅਧਿਆਇ ਸ਼ਾਮਲ ਕੀਤਾ। ਸੰਖੇਪ ਵਿਚ 'ਪੀਰ' ਤੋਂ ਭਾਵ ਹੈ ਧਾਰਮਿਕ ਜੀਵਨ ਵਾਲੀ ਸ਼ਖ਼ਸੀਅਤ, ਜੋ ਧਰਮ ਦੇ ਮਾਰਗ 'ਤੇ ਚੱਲਣ ਵਾਲਾ ਹੋਵੇ। 'ਮੀਰ' ਸ਼ਬਦ 'ਅਮੀਰ' ਦਾ ਹੀ ਸੰਖੇਪ ਰੂਪ ਹੈ ਜਿਸ ਦਾ ਭਾਵ ਹੁਕਮ ਕਰਨ ਵਾਲਾ ਜਰਨੈਲ, ਸੈਨਾਪਤੀ, ਰਾਜਨੀਤਿਕ ਆਗੂ ਆਦਿ। ਜਿੱਥੇ ਪੀਰ ਸ਼ਬਦ ਵਿਅਕਤੀ ਦੇ ਧਾਰਮਿਕ ਵਿਅਕਤੀਤਵ ਦਾ ਲਖਾਇਕ ਹੈ। ਇਸ ਦੇ ਐਨ ਉਲਟ 'ਮੀਰ' ਸ਼ਬਦ ਵਿਅਕਤੀ ਦੇ ਸੰਸਾਰਿਕ ਵਿਅਕਤੀਤਵ ਨੂੰ ਦਰਸਾਉਂਦਾ ਹੈ।*

*ਸਿੱਖ ਧਰਮ ਵਿਚ ਮੀਰੀ-ਪੀਰੀ ਦਾ ਸੰਕਲਪ ਬੀਜ ਰੂਪ ਵਿਚ ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਦੇ ਸਮੇਂ ਤੋਂ ਹੀ ਮੌਜੂਦ ਸੀ, ਪਰ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਸ ਨੂੰ ਵਿਹਾਰਕ ਰੂਪ ਵਿਚ ਪ੍ਰਗਟ ਕੀਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਮਤਿ ਵਿਚਾਰਧਾਰਾ ਨੂੰ ਪ੍ਰਚੱਲਿਤ ਕਰਨ ਹਿੱਤ ਸਮੇਂ ਦੀ ਮੰਗ ਅਨੁਸਾਰੀ ਕੁਝ ਬਾਹਰਮੁਖੀ ਤਬਦੀਲੀਆਂ ਕੀਤੀਆਂ ਤਾਂ ਜੋ ਇਹ ਵਿਚਾਰਧਾਰਾ ਸਮੇਂ ਦੀਆਂ ਮੁਸ਼ਕਲਾਂ ਦਾ ਮੁਕਾਬਲਾ ਕਰਦੀ ਹੋਈ ਵਿਕਾਸ ਕਰ ਸਕੇ। ਗੁਰੂਦੇਵ ਨੇ ਆਪ ਗੁਰਿਆਈ ਸਮੇਂ ਮੀਰੀ-ਪੀਰੀ ਦੀਆਂ ਤਲਵਾਰਾਂ ਧਾਰਨ ਕੀਤੀਆਂ, ਸ੍ਰੀ ਅਕਾਲ ਤਖਤ ਸਾਹਿਬ ਦੀ ਸਿਰਜਣਾ ਕੀਤੀ, ਸ਼ਾਹੀ ਦਰਬਾਰ ਲਗਾਉਂਦੇ, ਸੀਸ 'ਤੇ ਕਲਗੀ ਤੇ ਸ਼ਸਤਰ ਸਜਾ ਗੁਰਮਤਿ ਮਾਰਗ ਦੇ ਪਾਂਧੀਆਂ ਨੂੰ ਸ਼ਾਸਤਰ ਵਿੱਦਿਆ ਦਿੰਦੇ ਤੇ ਦਿਵਾਉਂਦੇ। ਗੁਰੂ ਜੀ ਦੇ ਹੁਕਮਾਂ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਬੀਰ ਰਸੀ ਵਾਰਾਂ ਗਾਈਆਂ ਜਾਣ ਲੱਗੀਆਂ।*

*ਸ੍ਰੀ ਗੁਰੂ ਅਰਜਨ ਦੇਵ ਜੀ ਇਸ ਜ਼ਰੂਰਤ ਨੂੰ ਅਨੁਭਵ ਕਰ ਚੁੱਕੇ ਸਨ। ਇਸ*

*ਲਈ ਹੀ ਉਨ੍ਹਾਂ ਨੇ ਆਪਣੀ ਸ਼ਹਾਦਤ ਤੋਂ ਪਹਿਲਾਂ ਇਸ ਸਬੰਧੀ ਜ਼ਰੂਰੀ ਹਦਾਇਤਾਂ ਕਰ ਦਿੱਤੀਆਂ ਸਨ। ਸਿੱਖਾਂ ਦੀ 'ਭਗਤ ਮਾਲਾ' ਵਿਚ ਭਾਈ ਮਨੀ ਸਿੰਘ ਜੀ ਲਿਖਦੇ ਹਨ— ਸਿੱਖਾਂ ਨੇ ਕਿਹਾ, "ਹਜ਼ੂਰ! ਕਦੇ ਬੀਰਬਲ, ਕਦੀ ਨੂਰਦੀਨ, ਕਦੀ ਸੁਲਹੀ ਗੁਰੂ-ਘਰ 'ਤੇ ਹਮਲੇ ਕਰਦੇ ਅਤੇ ਡਰਾਵੇ ਦਿੰਦੇ ਹਨ। ਸਾਨੂੰ ਆਗਿਆ ਬਖਸ਼ੋ ਤਾਂ ਜੋ ਅਸੀਂ ਸ਼ਸਤਰ ਪਹਿਨ ਜੂਝੀਏ।" ਇਸ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਇਆ, ਅਸਾਂ ਜੋ ਸ਼ਸਤਰ ਪਕੜਨੈ ਹੈਂ ਸੋ ਗੁਰੂ ਹਰਿਗੋਬਿੰਦ ਸਾਹਿਬ ਦੇ ਰੂਪ ਧਾਰਿ ਕਰ ਪਕੜਨੈ ਹੈਂ ਸਮਾਂ ਕਲਿਜੁਗ ਦਾ ਵਰਤਣਾ ਹੈ, ਸ਼ਸਤਰਾਂ ਦੀ ਵਿਦਿਆ ਕਰ ਕੇ ਮੀਰ ਦੀ ਮੀਰੀ ਖਿਚ ਲੈਣੀ ਹੈ ਤੇ ਸ਼ਬਦ ਦੀ ਪ੍ਰੀਤ ਸਮਝ ਪੀਰ ਦੀ ਪੀਰੀ ਲੈ ਲੈਣੀ ਹੈ।*

*ਮੀਰੀ-ਪੀਰੀ ਦਾ ਸਿਧਾਂਤ ਸਾਨੂੰ ਦਿਸ਼ਾ-ਨਿਰਦੇਸ਼ ਦਿੰਦਾ ਹੈ ਕਿ ਸੰਸਾਰ 'ਚ ਆਤਮ-ਸਨਮਾਨ ਨਾਲ ਜੀਣ-ਥੀਣ ਵਾਸਤੇ ਸਾਨੂੰ ਸਰੀਰਕ ਸ਼ਕਤੀ ਦਾ ਵੀ ਸੰਚਾਰ ਕਰਨ ਦੀ ਜ਼ਰੂਰਤ ਹੈ। ਸਾਨੂੰ ਸਮਕਾਲੀ ਜਾਬਰ ਸ਼ਕਤੀਆਂ ਦਾ ਭੈਅ ਮੰਨਣ ਦੀ ਮੁਥਾਜੀ ਨਹੀਂ ਹੋਣੀ ਚਾਹੀਦੀ। ਸਾਨੂੰ ਦੁਰਲੱਭ ਮਨੁੱਖਾ ਜੀਵਨ ਰਾਜਨੀਤਿਕ ਪਰਤੰਤਰਤਾ ਜਾਂ ਗ਼ੁਲਾਮੀ ਦੇ ਜੂਲੇ ਦੀ ਕੈਦ ਨੂੰ ਸਿਰ ਸੁੱਟ ਕੇ ਸਵੀਕਾਰਦਿਆਂ ਕਦੇ ਵੀ ਅਜਾਈਂ ਨਹੀਂ ਗਵਾਉਣਾ ਚਾਹੀਦਾ, ਸਗੋਂ ਇਕ ਅਕਾਲ ਪੁਰਖ ਦੇ ਭੈਅ 'ਚ ਹੀ ਆਪਣਾ ਜੀਵਨ ਸਫਲ ਕਰਨਾ ਚਾਹੀਦਾ ਹੈ। ਮੀਰੀ-ਪੀਰੀ ਦਾ ਸਿਧਾਂਤ ਸਿੱਖ ਪੰਥ ਨੂੰ ਸਿਰ ਚੁੱਕ ਕੇ ਜੀਵਣ ਜੀਉਣ ਵਾਸਤੇ ਨਾ ਕੇਵਲ ਆਗਿਆ ਅਥਵਾ ਹੁਕਮ ਹੀ ਦਿੰਦਾ ਹੈ, ਸਗੋਂ ਇਹ ਅਣਖ ਤੇ ਸਵੈਮਾਣ ਨੂੰ ਹਰ ਹਾਲਤ 'ਚ ਕਾਇਮ ਰੱਖਣ ਵਾਸਤੇ ਸਿੱਖ ਪੰਥ ਲਈ ਪ੍ਰੇਰਨਾ ਦਾ ਸੋਮਾ ਵੀ ਹੈ। ਸਿੱਖ ਨੇ ਕਿਸੇ ਵੀ ਵੱਡੀ ਤੋਂ ਵੱਡੀ ਸੰਸਾਰਿਕ ਸ਼ਕਤੀ ਦਾ ਡਰ ਨਹੀਂ ਮੰਨਣਾ, ਕਮਜ਼ੋਰੀ ਜਾਂ ਥੋੜਦਿਲੀ ਮਨੋਭਾਵ ਪੈਦਾ ਨਹੀਂ ਹੋਣ ਦੇਣਾ, ਨਿਡਰਤਾ ਤੇ ਅਣਖ ਸਵੈਮਾਣ ਨਾਲ ਜੀਉਣ ਵਾਸਤੇ ਸ਼ਸਤਰਧਾਰੀ ਹੋਣ ਦੀ ਵੀ ਲੋੜ ਹੈ। ਜਾਬਰ ਤੋਂ ਆਪਣੀ ਰੱਖਿਆ ਕਰਨ ਲਈ ਅਤੇ ਜ਼ਾਲਮ ਤੋਂ ਦੂਸਰੇ ਨਿਮਾਣਿਆਂ-ਨਿਤਾਣਿਆਂ ਨੂੰ ਬਚਾਉਣ ਲਈ ਸ਼ਸਤਰਬੱਧ ਹੋਣ ਦੀ ਜ਼ਰੂਰਤ ਹੈ। ਪਤ-ਸੇਤੀ ਹੀ ਜੀਵਨ ਜੀਉਣਾ ਹੈ। ਪਤ-ਸੇਤੀ ਬਿਨਾ ਸਰੀਰ ਦੇ ਸਾਹਾਂ ਦਾ ਚੱਲਦੇ ਰਹਿਣਾ ਅਰਥ-ਹੀਣ ਹੈ। ਇਸ ਸਬੰਧੀ ਗੁਰਬਾਣੀ ਦਾ ਫੁਰਮਾਨ "**ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥**" ਵੀ ਸਾਨੂੰ ਮੀਰੀ-ਪੀਰੀ ਦੇ ਸਿਧਾਂਤ ਵਾਲੀ ਆਦਰਸ਼ਕ ਜੀਵਨ-ਜਾਚ ਬਖ਼ਸ਼ਦਾ ਹੈ।*

■

# ਸ੍ਰੀ ਅਕਾਲ ਤਖਤ ਸਾਹਿਬ ਦਾ ਇਤਿਹਾਸਿਕ ਮਹੱਤਵ

*-ਸ. ਸ਼ਮਸ਼ੇਰ ਸਿੰਘ ਅਸ਼ੋਕ**

ਸਿੱਖ-ਪੰਥ ਵਿਚ ਰਾਜਨੀਤੀ ਤੇ ਧਰਮ ਦੋਵੇਂ ਇਕਮਿਕ ਹੋ ਕੇ ਚੱਲਦੇ ਆਏ ਹਨ। ਗੁਰੂ ਨਾਨਕ ਸਾਹਿਬ ਨੇ ਸਿੱਖ-ਪੰਥ ਰੂਪ ਧਰਮ-ਰਾਜ ਦੀ ਸਥਾਪਨਾ ਸੱਚਾਈ ਦੀਆਂ ਪੱਕੀਆਂ ਨੀਂਹਾਂ ਉੱਤੇ ਕੀਤੀ ਸੀ, ਜਿਵੇਂ ਕਿ ਭਾਈ ਸਤੇ ਅਤੇ ਭਾਈ ਬਲਵੰਡ ਜੀ ਦੀ ਵਾਰ ਰਾਗ ਰਾਮਕਲੀ ਵਿਚ ਲਿਖਿਆ ਹੈ:

*ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥ (ਪੰਨਾ ੯੬੬)*

ਪਰ ਮੁਗ਼ਲ ਸਮਰਾਟ ਬਾਬਰ ਨੇ ਆਪਣੀ ਹਕੂਮਤ ਦੀ ਨੀਂਹ ਸਾਮ-ਦਾਮ ਅਤੇ ਦੰਡ-ਭੇਦ ਉੱਤੇ ਰੱਖੀ ਸੀ। ਇਸ ਲਈ ਮੁਗ਼ਲ ਹਕੂਮਤ ਜਿਤਨਾ ਚਿਰ ਧਰਮ ਦੇ ਨਾਲ-ਨਾਲ ਹੋ ਕੇ ਚੱਲਦੀ ਰਹੀ ਉਤਨਾ ਚਿਰ ਤਾਂ ਸਿੱਖ ਹਮੇਸ਼ਾਂ ਉਸ ਦੇ ਹਮਦਰਦ ਰਹੇ, ਪਰ ਜਦ ਅਕਬਰ ਤੋਂ ਬਾਅਦ ਮੁਗ਼ਲ ਬਾਦਸ਼ਾਹ ਜਹਾਂਗੀਰ ਨੇ ਤਸ਼ੱਦਦ ਦਾ ਰਾਹ ਅਪਣਾਇਆ ਤੇ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਲਾਹੌਰ ਬੁਲਾ ਸ਼ਹੀਦ ਕਰਵਾ ਦਿੱਤਾ ਤਾਂ ਸਿੱਖਾਂ ਵਿਚ ਜ਼ੁਲਮ ਦੇ ਵਿਰੁੱਧ ਭਾਵਨਾ ਜਾਗਣੀ ਇਕ ਕੁਦਰਤੀ ਗੱਲ ਸੀ, ਜਿਸ ਕਾਰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ (ਛੇਵੇਂ ਪਾਤਸ਼ਾਹ) ਨੇ ਗੁਰਿਆਈ ਤੋਂ ਥੋੜ੍ਹੇ ਦਿਨ ਪਿੱਛੋਂ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਉੱਚੇ ਥੜ੍ਹੇ ਪਰ, ਜਿੱਥੇ ਕਿ ਉਹ ਬਚਪਨ ਵਿਚ ਖੇਡਦੇ ਰਹੇ ਸਨ, ਹਾੜ ਸੁਦੀ ੫ ਸੰਮਤ, ਸੰਮਤ ੧੬੬੩ ਬਿ : ਮੁਤਾਬਿਕ ੩੦ ਜੂਨ, ਸੰਨ ੧੬੦੬ ਈ. ਨੂੰ ਸਿੱਖਾਂ ਦੀਆਂ ਸਿਆਸੀ ਸਰਗਰਮੀਆਂ ਤੇਜ਼ ਕਰਨ ਵਾਸਤੇ ਬਾਬਾ ਬੁੱਢਾ ਜੀ ਤੇ ਭਾਈ ਗੁਰਦਾਸ ਜੀ ਦੀ ਮੌਜੂਦਗੀ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ ਨੀਂਹ ਰੱਖ ਦਿੱਤੀ।

ਕਵੀ ਕੇਸਰ ਸਿੰਘ ਛਿੱਬਰ ਦੇ 'ਬੰਸਾਵਲੀਨਾਮਾ' ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਮਰ ਉਸ ਸਮੇਂ ਮਸਾਂ ੧੫ ਸਾਲਾਂ ਦੀ ਸੀ। ਨੌਜਵਾਨ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਕਰ-ਕਮਲਾਂ ਨਾਲ ਸਥਾਪਿਤ ਕੀਤਾ ਹੋਇਆ ਸਿੱਖਾਂ ਦਾ ਇਹੋ ਰਾਜਨੀਤਿਕ ਸਿੰਘਾਸਣ ਹਰ ਪਾਸਿਉਂ ਸਾਰੇ ਦੇਸ਼ ਵਿਚ ਸਨਮਾਨਿਆ ਗਿਆ ਤੇ ਇੱਥੋਂ ਜਾਰੀ ਹੋਏ ਹੁਕਮਨਾਮਿਆਂ ਦੀ ਹਰ ਥਾਵੇਂ ਮਨ, ਵਚਨ, ਕਰਮ ਤੋਂ ਪਾਲਣਾ ਹੋਣ ਲੱਗੀ।

**ਸ੍ਰੀ ਅਕਾਲ ਤਖਤ ਸਾਹਿਬ ਤੇ ਢਾਡੀ:** ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਹੋਣ 'ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਲਗਾਤਾਰ ਦਰਬਾਰ ਲਗਾਉਣੇ ਸ਼ੁਰੂ ਕੀਤੇ। ਹਰ ਥਾਵੇਂ ਹੁਕਮਨਾਮੇ ਲਿਖ-ਲਿਖ ਕੇ ਭੇਜੇ। ਸ਼ਸਤਰ-ਅਸਤਰ ਤੇ ਘੋੜੇ ਮੰਗਵਾਏ, ਪਿੰਡ ਸੁਰ ਸਿੰਘ ਤੋਂ ਢਾਡੀ ਅਬਦੁੱਲਾ ਤੇ ਨੱਥ ਮੱਲ ਬੀਰ ਜੋਧਿਆਂ ਦੇ ਉਤਸ਼ਾਹ ਵਧਾਉਣ ਲਈ ਵਾਰਾਂ ਗਾਉਣ ਵਾਸਤੇ ਮੰਗਵਾਏ, ਭੱਟਾਂ ਨੇ ਬੀਰ-ਰਸੀ ਕਬਿੱਤ ਪੜ੍ਹਨੇ ਸ਼ੁਰੂ ਕੀਤੇ, ਬੜੇ

*ਗੁਰਪੁਰਵਾਸੀ*

ਜੋਸ਼ੋ-ਖਰੋਸ਼ ਨਾਲ ਹਰ ਪਾਸੇ ਫੌਜੀ ਪਰੇਡਾਂ ਹੋਣ ਲੱਗੀਆਂ। ਦਰਬਾਰੀ ਢਾਡੀ ਅਬਦੁੱਲੇ ਤੇ ਨੱਥ ਮੱਲ ਨੇ ਗੁਰੂ ਜੀ ਦੇ ਹੁਕਮ ਨਾਲ ਬੀਰ-ਰਸ ਭਰਪੂਰ ਵਾਰਾਂ ਰਚ ਕੇ ਸੁਣਾਈਆਂ।

**ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧਕ ਢਾਂਚਾ ਸੰਨ ੧੬੦੯ ਤੋਂ ੧੭੬੨ ਤਕ:**

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸੰਨ ੧੬੦੮ ਤੋਂ ੧੬੨੮ ਤਕ ਆਪਣੇ ਦਰਬਾਰ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਥਾਨ ਪੁਰ ਲਗਾਉਂਦੇ ਰਹੇ। ਇਸ ਤੋਂ ਪਿੱਛੋਂ ਮੁਗ਼ਲ ਸਮਰਾਟ ਸ਼ਾਹ ਜਹਾਨ ਦੇ ਹੁਕਮ ਨਾਲ ਲਾਹੌਰੋਂ ਫੌਜੀ ਚੜ੍ਹਾਈ ਹੋਣ 'ਤੇ ਗੁਰੂ ਸਾਹਿਬ ਪਹਿਲਾਂ ਸ੍ਰੀ ਅੰਮ੍ਰਿਤਸਰ ਤੋਂ ਸ੍ਰੀ ਹਰਿਗੋਬਿੰਦ ਪੁਰ, ਗੁਰੂਸਰ ਮਹਿਰਾਜ ਤੇ ਕਰਤਾਰਪੁਰ (ਜਲੰਧਰ) ਆਦਿ ਥਾਵੀਂ ਹੁੰਦੇ ਹੋਏ ਜਦ ਸਤਲੁਜੋਂ ਪਾਰ ਕੀਰਤਪੁਰ ਸਾਹਿਬ ਪੁੱਜੇ ਤਾਂ ਇਧਰ ਸ੍ਰੀ ਹਰਿਮੰਦਰ ਸਾਹਿਬ ਸਮੇਤ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਮੁਗ਼ਲ ਹਕੂਮਤ ਦੀ ਸ਼ਹਿ ਨਾਲ ਪ੍ਰਿਥੀ ਚੰਦ ਦੇ ਪੁੱਤਰ ਮਿਹਰਬਾਨ ਦਾ ਕਬਜ਼ਾ ਹੋਣ ਪਿੱਛੋਂ ਸੰਮਤ ੧੭੫੩ ਬਿ. ਮੁਤਾਬਿਕ ਸੰਨ ੧੬੯੬ ਈ. ਵਿਚ ਉਸ ਦੇ ਪੁੱਤਰ ਹਰਿ ਜੀ ਦੇ ਅਕਾਲ ਚਲਾਣੇ 'ਤੇ ਜਦ ਸੋਢੀ ਸ੍ਰੀ ਅੰਮ੍ਰਿਤਸਰ ਛੱਡ ਗਏ ਤਾਂ ਸੰਗਤ ਦੇ ਅਰਜ਼ ਕਰਨ 'ਤੇ ਸ੍ਰੀ ਦਸਮੇਸ਼ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਤੋਂ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਅੰਮ੍ਰਿਤਸਰ ਪੰਜ ਪਿਆਰਿਆਂ ਸਮੇਤ ਉੱਥੋਂ ਦੇ ਪ੍ਰਬੰਧ ਵਾਸਤੇ ਭੇਜਿਆ, ਜਿਸ ਕਰਕੇ ਸ੍ਰੀ ਦਰਬਾਰ ਸਾਹਿਬ ਦੇ ਨਾਲ ਹੀ ਸ੍ਰੀ ਅਕਾਲ ਤਖਤ ਸਾਹਿਬ ਦਾ ਵੀ ਅੱਛਾ ਪ੍ਰਬੰਧ ਚੱਲ ਪਿਆ ਤੇ ਭਾਈ ਮਨੀ ਸਿੰਘ ਜੀ ਇੱਥੋਂ ਮਾਤਾ ਸੁੰਦਰੀ ਜੀ ਦੇ ਸਹਿਯੋਗ ਨਾਲ ਪੰਥਕ-ਏਕਤਾ ਲਈ ਕਈ ਪ੍ਰਕਾਰ ਦੇ ਹੁਕਮਨਾਮੇ ਲਿਖ ਕੇ ਭਾਈ ਗੁਲਜ਼ਾਰ ਸਿੰਘ ਆਦਿ ਪੰਜ ਪਿਆਰਿਆਂ ਦੀ ਰਾਇ ਨਾਲ ਭੇਜਦੇ ਰਹੇ ਤੇ ਪੰਥਕ-ਏਕਤਾ ਲਈ ਜਦ ਕਦੇ ਕੋਈ ਉਲਝੇਵੇਂ ਦਾ ਫੈਸਲਾ ਨਾ ਹੁੰਦਾ ਤਾਂ ਉਹ ਫੈਸਲਾ ਸ੍ਰੀ ਦਰਬਾਰ ਸਾਹਿਬ ਦੇ ਹਜ਼ੂਰ ਅਰਦਾਸਾ ਸੋਧ ਕੇ ਪਰਚੀ-ਸਿਸਟਮ ਦੇ ਤਰੀਕੇ ਨਾਲ ਕਰਦੇ ਰਹੇ। ਫਿਰ ਭਾਈ ਮਨੀ ਸਿੰਘ ਜੀ ਮੁਗ਼ਲ ਸਰਕਾਰ ਦੇ ਹੁਕਮ ਨਾਲ ਬੰਦ-ਬੰਦ ਕੱਟ ਕੇ ਸ਼ਹੀਦ ਕਰ ਦਿੱਤੇ ਗਏ।

**ਖਾਲਸਾ ਦਲ, ਸਿੱਖ ਮਿਸਲਾਂ ਦੇ ਗੁਰਮਤੇ:** ਫਿਰ ਭਾਈ ਮਨੀ ਸਿੰਘ ਜੀ ਤੋਂ ਪਿੱਛੋਂ ਖਾਲਸਾ ਦਲ, ਬੁੱਢਾ ਦਲ, ਤਰੁਨਾ ਦਲ ਤੇ ਸਿੱਖ ਮਿਸਲਾਂ ਦੇ ਸਮੇਂ ਸਿੱਖਾਂ ਵਿਚ ਸ੍ਰੀ ਅਕਾਲ ਤਖਤ ਸਾਹਿਬ ਦਾ ਉਹੋ ਮਹੱਤਵ ਬਾਕਾਇਦਾ ਕਾਇਮ ਰਿਹਾ ਤੇ ਸਾਰੇ ਪੰਥਕ-ਫੈਸਲੇ ਸਰਬ-ਸੰਮਤੀ ਨਾਲ ਹੁੰਦੇ ਰਹੇ ਤੇ ਜਦ ਕਦੇ ਕੋਈ ਡਾਢੀ ਅੜਚਣ ਪੇਸ਼ ਆਉਣ 'ਤੇ ਸਰਬ-ਸੰਮਤੀ ਨਾ ਹੁੰਦੀ ਨਜ਼ਰ ਆਉਂਦੀ ਤਾਂ ਪੰਜ ਪਿਆਰਿਆਂ ਦੀ ਅਗਵਾਈ ਵਿਚ ਦੋ ਧੜਿਆਂ ਦੀਆਂ ਵੱਖੋ-ਵੱਖ ਪਰਚੀਆਂ ਲਿਖ ਕੇ ਇਕ ਸੰਦੂਕੜੀ ਵਿਚ ਪਾ ਦਿੱਤੀਆਂ ਜਾਂਦੀਆਂ ਤੇ ਫਿਰ ਉਹ ਸੰਦੂਕੜੀ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਦੇ ਦਰਮਿਆਨ ਪੰਜ ਪਿਆਰਿਆਂ ਦੀ ਮੌਜੂਦਗੀ ਵਿਚ ਅਰਦਾਸਾ ਸੋਧ ਕੇ ਇਕ ਪੰਜ ਵਰ੍ਹਿਆਂ ਦੇ ਬੱਚੇ ਦੇ ਹੱਥੋਂ ਖੁਲਵਾਈ ਜਾਂਦੀ। ਜਿਸ ਦੀ ਪਰਚੀ ਪਹਿਲਾਂ ਨਿਕਲ ਆਉਂਦੀ, ਉਹੋ ਸਰਬ-ਸੰਮਤੀ ਨਾਲ ਜੇਤੂ ਮੰਨਿਆ ਜਾਂਦਾ ਤੇ ਉਸ ਦੀ ਰਾਇ ਠੀਕ ਮੰਨੀ ਜਾਂਦੀ ਸੀ।

ਏਕਣ ਹੀ ਪਰਚੀ-ਸਿਸਟਮ ਦੀ ਤਰ੍ਹਾਂ ਉਸ ਸਮੇਂ ਕਿਸੇ ਮੁਸ਼ਕਿਲ ਮਸਲੇ ਦੇ ਹੱਲ ਕਰਨ ਵਾਸਤੇ ਗੁਰੂ-ਪੰਥ ਦੀ ਸਮੁੱਚੀ ਰਾਇ ਨਾਲ ਸ੍ਰੀ ਅਕਾਲ ਤਖਤ ਸਾਹਿਬ 'ਤੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਜਿੱਥੇ ਕਿ ਹੁਣ ਖੁੱਲ੍ਹਾ ਮੈਦਾਨ ਹੈ, ਇਕ ਕਮਰੇ ਵਿਚ ਬੈਠ ਕੇ ਪੰਥਕ ਆਗੂਆਂ ਵੱਲੋਂ ਇਤਫ਼ਾਕ ਰਾਇ ਨਾਲ ਗੁਰਮਤਾ ਸੋਧਿਆ ਜਾਂਦਾ ਸੀ। ਉਹ ਗੁਰਮਤਾ ਚਾਹੇ ਕਿਸੇ ਵੀ ਮੁਸ਼ਕਲ ਮਸਲੇ ਉੱਤੇ ਹੁੰਦਾ ਉਸ ਵਿਚ ਸਾਰੇ ਪੰਥਕ ਜਥਿਆਂ ਦੀ ਸਰਬ-ਸੰਮਤੀ ਉਨ੍ਹਾਂ ਦੇ ਨੁਮਾਇੰਦਿਆਂ ਰਾਹੀਂ ਜ਼ਰੂਰੀ ਸੀ, ਜੋ ਹਰੇਕ ਇਕੱਤਰਤਾ ਤੋਂ ਪਹਿਲਾਂ ਹੀ ਲਾਜ਼ਮੀ ਤੌਰ 'ਤੇ ਪ੍ਰਾਪਤ ਕੀਤੀ ਜਾਂਦੀ ਸੀ। ਅਜਿਹੇ ਗੁਰਮਤੇ ਸ੍ਰੀ ਅਕਾਲ ਤਖਤ ਸਾਹਿਬ ਜੀ ਦੀ ਹਜ਼ੂਰੀ ਵਿਚ ਪਾਸ ਕੀਤੇ ਜਾਂਦੇ ਤੇ ਫਿਰ ਉਨ੍ਹਾਂ ਉੱਤੇ ਬਾਕਾਇਦਾ ਗੁਰੂ-ਦਰਬਾਰ ਦੀ ਮੋਹਰ ਲੱਗਦੀ ਸੀ।

**ਸਿੱਖ ਮਿਸਲਾਂ ਤੇ ਸਿੱਖ ਰਾਜ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਦੀ ਹਾਲਤ:** ਸੰਨ ੧੭੩੭ ਤੋਂ ਸੰਨ ੧੭੬੨ ਤਕ ਸ੍ਰੀ ਅਕਾਲ ਤਖਤ ਸਾਹਿਬ ਦੀ ਹਜ਼ੂਰੀ ਵਿਚ ਪੰਥਕ-ਏਕਤਾ ਨੂੰ ਮੁੱਖ ਰੱਖ ਕੇ ਹਮੇਸ਼ਾ ਗੁਰੂ ਖਾਲਸੇ ਵਿਚ ਸਰਬ-ਸੰਮਤੀ ਹੀ ਪ੍ਰਧਾਨ ਰਹੀ ਤੇ ਸਾਰੇ ਗੁਰਮਤੇ ਇੱਥੇ ਇਸੇ ਆਦਰਸ਼ ਨੂੰ ਮੁੱਖ ਰੱਖ ਕੇ ਸੋਧੇ ਜਾਂਦੇ ਰਹੇ । ਇਸ ਤੋਂ ਪਿੱਛੋਂ ਸੰਨ ੧੭੬੨ ਈ. ਵਿਚ ਕੁੱਪ ਰਹੀੜੇ ਦੇ ਵੱਡੇ ਘੱਲੂਘਾਰੇ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਚੂੰਕਿ ਸ੍ਰੀ ਅਕਾਲ ਤਖਤ ਸਾਹਿਬ ਸਮੇਤ ਸ੍ਰੀ ਦਰਬਾਰ ਸਾਹਿਬ ਨੂੰ ਬਾਰੂਦ ਨਾਲ ਉਡਾ ਕੇ ਤੇ ਅੰਮ੍ਰਿਤ ਸਰੋਵਰ ਮਲਬੇ ਨਾਲ ਭਰ ਕੇ ਅਪਵਿੱਤਰ ਕਰ ਗਿਆ ਸੀ, ਇਸ ਲਈ ਇਸ ਤੋਂ ਅਗਲੇ ਸਾਲ ਹੀ ਸਿੰਘਾਂ ਨੇ ਸਰਹੰਦ ਉੱਤੇ ਹਮਲਾ ਕਰ ਕੇ ਪਹਿਲਾਂ ਤਾਂ ਉੱਥੋਂ ਦੇ ਦੁਰਾਨੀ ਸੂਬੇਦਾਰ ਜੈਨ ਖਾਨ ਤੇ ਪਿੱਛੋਂ ਮੁਰਿੰਡੇ ਦੇ ਰੰਘੜਾਂ ਨੂੰ ਸੋਧਿਆ ਤੇ ਫਿਰ ਸ੍ਰੀ ਅੰਮ੍ਰਿਤਸਰ ਪਹੁੰਚ ਕੇ ਸੰਗਤਾਂ ਤੋਂ ਧਨ ਉਗਰਾਹ ਕੇ ਪਹਿਲਾਂ ਸ੍ਰੀ ਦਰਬਾਰ ਸਾਹਿਬ ਤੇ ਫਿਰ ਸ੍ਰੀ ਅਕਾਲ ਤਖਤ ਸਾਹਿਬ ਦੀ ਨਵ-ਉਸਾਰੀ ਬੜੇ ਜਤਨਾਂ ਨਾਲ ਕੀਤੀ ਅਤੇ ਅੰਮ੍ਰਿਤ ਸਰੋਵਰ ਨੂੰ ਵੀ ਮਲਬਾ ਕੱਢ ਕੇ ਸਾਫ਼ ਕੀਤਾ ਅਤੇ ਪਵਿੱਤਰ ਜਲ ਨਾਲ ਭਰਿਆ।

ਫਿਰ ਸਰਬੱਤ ਖਾਲਸੇ ਨੇ ਸਰਬ-ਸੰਮਤੀ ਨਾਲ ਗੁਰਮਤਾ ਸੋਧ ਕੇ ਸ੍ਰੀ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਆਦਿ ਦਾ ਕੰਮ ਸਿੰਘਾਂ ਨੂੰ ਸੌਂਪਿਆ ਤੇ ਸ੍ਰੀ ਅਕਾਲ ਤਖਤ ਸਾਹਿਬ ਦਾ ਇੰਤਜ਼ਾਮ ਬੁੱਢਾ ਦਲ ਦੇ ਨਿਹੰਗ ਸਿੰਘਾਂ ਦੇ ਹਵਾਲੇ ਕੀਤਾ ਤਾਂ ਕਿ ਪ੍ਰਬੰਧ ਦੇ ਨੁਕਤਾ-ਨਿਗਾਹ ਤੋਂ ਕਿਸੇ ਪਾਸੇ ਕੋਈ ਗੜਬੜ ਪੈਦਾ ਨਾ ਹੋਵੇ। ਉਸ ਸਮੇਂ ਸ੍ਰੀ ਅਕਾਲ ਤਖਤ ਸਾਹਿਬ ਦੀ ਪਹਿਲੀ ਮੰਜ਼ਲ ਸਿੱਖ ਮਿਸਲਾਂ ਦੇ ਮਿਲਵੇਂ ਸਹਿਯੋਗ ਨਾਲ ਤਿਆਰ ਹੋਈ ਤੇ ਬਾਕੀ ਉੱਪਰਲੀਆਂ ਚਾਰ ਮੰਜ਼ਲਾਂ ਇਸ ਤੋਂ ਪਿੱਛੋਂ ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਨੇ ਬੜੇ ਇਤਕਾਦ ਨਾਲ ਬਣਵਾਈਆਂ।

ਸਿੱਖ ਫੌਜਾਂ ਦੇ ਪ੍ਰਸਿੱਧ ਜਰਨੈਲ ਸਰਦਾਰ ਹਰੀ ਸਿੰਘ ਨਲਵਾ ਨੇ ਸ੍ਰੀ ਅਕਾਲ ਤਖਤ ਸਾਹਿਬ ਦਾ ਉੱਪਰਲਾ ਸੁਨਹਿਰੀ ਗੁੰਬਦ ਤੇ ਬੰਗਲਾ ਤਿਆਰ ਕਰਵਾਇਆ। ਇਸੇ ਸਮੇਂ ਸਰਦਾਰ ਹਰੀ ਸਿੰਘ ਨਲਵਾ ਨੇ ਇੱਕ ਲੱਖ ਪੰਝੀ ਹਜ਼ਾਰ ਰੁਪਏ ਅਰਦਾਸ ਕਰਵਾ ਕੇ ਇਹ

ਇੱਛਾ ਜ਼ਾਹਿਰ ਕੀਤੀ ਕਿ ਸ੍ਰੀ ਅਕਾਲ ਤਖਤ ਸਾਹਿਬ ਦੀ ਇਸ ਇਮਾਰਤ ਨੂੰ ਸਭ ਤੋਂ ਸੁੰਦਰ ਤੇ ਬਹੁਮੁੱਲੀ ਬਣਾਇਆ ਜਾਵੇ, ਪਰ ਸੰਨ ੧੮੩੭ ਵਿਚ ਜਮਰੌਦ (ਪਿਸ਼ਾਵਰ) ਦੇ ਜੰਗ ਸਮੇਂ ਉਹ ਸ਼ਹੀਦ ਹੋ ਗਏ।

**ਸੰਨ ੧੮੪੫-੪੬ ਵਿਚ ਸਿੱਖਾਂ ਦੀ ਪਹਿਲੀ ਲੜਾਈ ਤੇ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਅੰਗਰੇਜ਼ੀ ਕਬਜ਼ਾ:** ਇਸ ਤੋਂ ਪਿੱਛੋਂ ਸੰਨ ੧੮੪੫-੪੬ ਵਿਚ ਜਦ ਦਰਿਆ ਸਤਲੁਜ ਦੇ ਕੰਢੇ ਸਿੱਖਾਂ ਤੇ ਅੰਗਰੇਜ਼ਾਂ ਦੀ ਪਹਿਲੀ ਲੜਾਈ ਹੋਈ ਤਾਂ ਇਸ ਲੜਾਈ ਸਮੇਂ ਡੋਗਰਿਆਂ ਦੀ ਸਾਜ਼ਿਸ਼ ਕਾਰਨ ਅੰਗਰੇਜ਼ਾਂ ਦੀ ਧੋਖੇ ਨਾਲ ਪ੍ਰਾਪਤ ਕੀਤੀ ਜਿੱਤ 'ਤੇ ਉਨ੍ਹਾਂ ਨੇ ਲਾਹੌਰ ਪਹੁੰਚਦਿਆਂ ਹੀ ਹੁਕਮਨ ਸ੍ਰੀ ਹਰਿਮੰਦਰ ਸਾਹਿਬ ਦਾ ਪ੍ਰਬੰਧ ਇਕ ਸਰਬਰਾਹ ਦੇ ਅਧੀਨ ਪੁਜਾਰੀਆਂ ਨੂੰ ਸੌਂਪ ਦਿੱਤਾ ਤੇ ਸ੍ਰੀ ਅਕਾਲ ਤਖਤ ਸਾਹਿਬ ਨਿਹੰਗ ਸਿੰਘਾਂ ਤੋਂ ਲੈਣ ਲਈ ਫੌਜੀ ਹਮਲਾ ਕਰ ਦਿੱਤਾ ਜਿਸ ਵਿਚ ਬਹੁਤ ਸਾਰੇ ਨਿਹੰਗ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਦੇ ਸਾਹਮਣੇ ਹੀ ਸ਼ਹੀਦ ਹੋ ਗਏ ਤੇ ਇਸ ਤਰ੍ਹਾਂ ਪਵਿੱਤਰ ਸ੍ਰੀ ਅਕਾਲ ਤਖਤ ਸਾਹਿਬ ਦਾ ਪ੍ਰਬੰਧ ਵੀ ਅੰਗਰੇਜ਼ ਹਾਕਮਾਂ ਨੇ ਸਰਕਾਰੀ ਸਰਬਰਾਹ ਦੇ ਅਧੀਨ ਪੁਜਾਰੀਆਂ ਦੇ ਹੱਥ ਹੀ ਦੇ ਦਿੱਤਾ, ਜਿਸ ਕਰਕੇ ਇੱਥੋਂ ਦੀ ਸਾਰੀ ਪੁਰਾਣੀ ਰਹਿਤ ਮਰਯਾਦਾ ਵਿਗਾੜ ਦਿੱਤੀ ਗਈ।

**ਗੁਰਦੁਆਰਾ ਸੁਧਾਰ ਲਹਿਰ ਤੇ ਸ੍ਰੀ ਅਕਾਲ ਤਖਤ ਸਾਹਿਬ ਉੱਤੇ ਅਕਾਲੀਆਂ ਦਾ ਕਬਜ਼ਾ:** ਸੰਨ ੧੯੪੬ ਤੋਂ ਪਿੱਛੋਂ ਲੱਗਭਗ ੭੫ ਸਾਲ ਗੁਜ਼ਰਨ 'ਤੇ ਨਵੰਬਰ ਸੰਨ ੧੯੨੦ ਸੈਂਟਰਲ ਮਾਝਾ ਖਾਲਸਾ ਦੀਵਾਨ ਕੀਰਤਨਗੜ੍ਹ (ਅੰਮ੍ਰਿਤਸਰ) ਤੇ ਗੜਗੱਜ ਦੀਵਾਨ ਤਰਨਤਾਰਨ ਦੀ ਲਗਾਤਾਰ ਜੱਦੋ-ਜਹਿਦ ਕਾਰਨ ਗੁਰੂ ਕੇ ਸਿੱਖਾਂ ਵਿਚ ਜਾਗ੍ਰਤੀ ਆਈ ਜਿਸ ਕਰਕੇ ਗੁਰਦੁਆਰਾ ਸੁਧਾਰ ਦੇ ਮੁੱਖ ਮੰਤਵ ਨਾਲ ਸਰਦਾਰ ਤੇਜਾ ਸਿੰਘ ਭੁੱਚਰ, ਸਰਦਾਰ ਕਰਤਾਰ ਸਿੰਘ ਝੱਬਰ, ਭਾਈ ਢੇਰਾ ਸਿੰਘ, ਭਾਈ ਮਤਾਬ ਸਿੰਘ, ਭਾਈ ਵੀਰ ਸਿੰਘ ਆਦਿ ਅਗਾਂਹਵਧੂ ਸਿੱਖਾਂ ਨੇ ਖਾਲਸਾ ਬਰਾਦਰੀ ਦੇ ਨਾਂ ਹੇਠ ਜਲ੍ਹਿਆਂ ਵਾਲਾ ਬਾਗ, ਸ੍ਰੀ ਅੰਮ੍ਰਿਤਸਰ 'ਤੇ ਧਾਵਾ ਬੋਲਿਆ ਤੇ ਸਿੱਧੇ ਸ੍ਰੀ ਦਰਬਾਰ ਸਾਹਿਬ ਤੇ ਸ੍ਰੀ ਅਕਾਲ ਤਖਤ ਸਾਹਿਬ ਪਹੁੰਚ ਕੇ ਪੁਜਾਰੀਆਂ ਤੋਂ ਇਨ੍ਹਾਂ ਪਵਿੱਤਰ ਸਥਾਨਾਂ ਦੇ ਕਬਜ਼ੇ ਲੈ ਲਏ। ਬਸ ਫਿਰ ਕੀ ਸੀ, ਇਸ ਤਰ੍ਹਾਂ ਗੁਰਦੁਆਰਾ ਸੁਧਾਰ ਦੇ ਰੂਪ ਵਿਚ ਅਕਾਲੀ ਲਹਿਰ ਦਾ ਮੁੱਢ ਬੱਝ ਗਿਆ ਤੇ ਉਸੇ ਸਮੇਂ ਮਹੀਨਾ ਨਵੰਬਰ-ਦਸੰਬਰ ੧੯੨੦ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੇ ਸਥਾਨ ਸਰਬ-ਸੰਮਤੀ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਤੇ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਹੋ ਗਈ। ਇਹ ਪੰਥਕ ਆਗੂ, ਜਿਨ੍ਹਾਂ ਨੇ ਇੰਨਾ ਵੱਡਾ ਮੋਰਚਾ ਸਰ ਕੀਤਾ, ਪਰਵਾਰਾਂ ਸਮੇਤ ਪੱਕੇ ਸਿੱਖ, ਪੰਜਾਂ ਕਕਾਰਾਂ ਸਮੇਤ ਦਸਤਾਰ ਦੇ ਧਾਰਨੀ ਸਨ ਤੇ ਗਹਿਣੇ-ਗੱਟਿਆਂ ਦਾ ਇਨ੍ਹਾਂ ਦੇ ਪਰਵਾਰਾਂ ਵਿਚ ਉੱਕਾ ਹੀ ਕੋਈ ਰਿਵਾਜ ਨਹੀਂ ਸੀ। ਬਸ ਫਿਰ ਇੱਥੋਂ ਹੀ ਇਨ੍ਹਾਂ ਨੇ ਗੁਰਦੁਆਰਾ ਸੁਧਾਰ ਲਹਿਰ ਚਲਾ ਕੇ ਹੌਲੀ-ਹੌਲੀ ਪੰਜਾਬ ਦੇ ਸਾਰੇ ਹੀ ਗੁਰਦੁਆਰੇ ਮਹੰਤਾਂ ਤੋਂ ਛੁਡਾ ਕੇ ਪੰਥਕ ਪ੍ਰਬੰਧ ਹੇਠ ਲੈ ਆਂਦੇ। ■

# ਭਾਈ ਮਨੀ ਸਿੰਘ ਜੀ ਦਾ ਜੀਵਨ-ਆਦਰਸ਼ ਅਤੇ ਸ਼ਹਾਦਤ

*-ਡਾ. ਜਸਬੀਰ ਸਿੰਘ ਸਾਬਰ**

ਇਹ ਇਕ ਅਟੱਲ ਸਚਾਈ ਹੈ ਕਿ ਸਤਾਰ੍ਹਵੀਂ ਅਤੇ ਅਠਾਰ੍ਹਵੀਂ ਸਦੀ ਦੇ ਸਿੱਖ ਸ਼ਹੀਦਾਂ ਦੇ ਕਾਰਨਾਮੇ ਇਤਨੇ ਹੈਰਾਨਕੁੰਨ ਹਨ ਕਿ ਇਨ੍ਹਾਂ ਨੂੰ ਲਿਖਣ ਲਗਿਆਂ ਕੋਈ ਵੀ ਲਿਖਾਰੀ ਆਪਣੇ ਆਪ ਨੂੰ ਪੂਰੀ ਤਰ੍ਹਾਂ ਸਮਰੱਥ ਨਹੀਂ ਸਮਝਦਾ। ਇਹ ਸ਼ਹਾਦਤਾਂ ਇਤਨੀਆਂ ਅਸਹਿ ਤੇ ਅਕਹਿ ਕਸ਼ਟ ਸਹਾਰਨ ਵਾਲੀਆਂ ਸਨ ਕਿ ਮਾਨਵ-ਸੋਚ ਇਨ੍ਹਾਂ ਨੂੰ ਪੜ੍ਹ ਕੇ ਤੇ ਸੁਣ ਕੇ ਦੰਗ ਰਹਿ ਜਾਂਦੀ ਹੈ। ਸਿੱਖ ਸ਼ਹੀਦਾਂ ਦੀ ਅਜਿਹੀ ਮਾਲਾ ਦੇ ਹੀ ਮਣਕੇ ਸਨ— ਲਾਸਾਨੀ ਸ਼ਹੀਦ ਭਾਈ ਮਨੀ ਸਿੰਘ ਜੀ। ਜਿਨ੍ਹਾਂ ਦੇ ਜੀਵਨ-ਆਦਰਸ਼ ਅਤੇ ਸ਼ਹਾਦਤ ਦੀ ਮਹਾਨਤਾ ਦੇ ਸਮਾਜਿਕ ਸੰਦਰਭ ਨੂੰ ਵਿਚਾਰਨਾ ਇਸ ਲੇਖ ਦਾ ਮੁੱਖ ਮੰਤਵ ਹੈ। ਇਮਾਨਦਾਰੀ ਦੀ ਗੱਲ ਤਾਂ ਇਹ ਹੈ ਕਿ ਭਾਈ ਮਨੀ ਸਿੰਘ ਜੀ ਦੇ ਸਮੁੱਚੇ ਜੀਵਨ ਵਿਚ ਨਿੱਜ-ਸੁਆਰਥ ਪੂਰੀ ਤਰ੍ਹਾਂ ਮਨਫੀ ਹਨ ਅਤੇ ਉਨ੍ਹਾਂ ਦੀ ਸ਼ਹਾਦਤ ਵੀ ਕਿਸੇ ਨਿੱਜ-ਲਾਭ ਨਾਲ ਨਹੀਂ ਜੁੜਦੀ, ਬਲਕਿ ਉਨ੍ਹਾਂ ਦਾ ਸਮੁੱਚਾ ਜੀਵਨ, ਸਮੇਤ ਪਰਵਾਰ, ਦੇਸ਼ ਅਤੇ ਕੌਮ ਨੂੰ ਸਮਰਪਿਤ ਸਾਡੇ ਸਾਹਮਣੇ ਉਭਰ ਕੇ ਆਉਂਦਾ ਹੈ। ਇਸੇ ਲਈ ਮਾਨਵ-ਸਮਾਜ ਦੇ ਇਤਿਹਾਸ ਵਿਚ ਭਾਈ ਮਨੀ ਸਿੰਘ ਜੀ ਨੂੰ ਵਿਚਾਰ ਸੁਤੰਤਰਤਾ ਦੇ ਧਾਰਨੀ ਅਤੇ ਧਰਮ ਖੇਤਰ ਵਿਚ ਜੂਝਣ ਵਾਲੇ ਮਰਜੀਵੜੇ ਸੰਗ੍ਰਾਮੀਆਂ ਦੀ ਪਾਲ ਵਿਚ ਸਤਿਕਾਰਤ ਅਤੇ ਵਿਸ਼ੇਸ਼ ਸਥਾਨ ਦਿੱਤਾ ਜਾਂਦਾ ਹੈ। ਇਹ ਵੱਖਰੀ ਗੱਲ ਹੈ ਕਿ ਕੁਝ ਜਨੂੰਨੀ ਲੇਖਕਾਂ ਨੇ ਇਸ ਸੱਚ ਨੂੰ ਅਣਗੋਲਿਆਂ ਕੀਤਾ ਹੈ। ਇਹ ਇਕ ਇਤਿਹਾਸਿਕ ਸੱਚ ਹੈ ਕਿ ਭਾਈ ਮਨੀ ਸਿੰਘ ਜੀ ਦਾ ਜੀਵਨ-ਆਦਰਸ਼, ਜਨ-ਸਾਧਾਰਨ ਮਾਨਵ-ਸਮਾਜ ਦੇ ਇਕ ਵਿਸ਼ੇਸ਼ ਆਦਰਸ਼ ਨੂੰ ਸੁਰਜੀਤ ਕਰਨ ਦੀ ਭੂਮਿਕਾ ਨਿਭਾਉਂਦਾ ਸੀ। ਇਹ ਆਦਰਸ਼ ਸੀ ਮਾਨਵ-ਜ਼ਮੀਰ ਦੀ ਅਜ਼ਾਦੀ ਨੂੰ ਜਗਾਉਣ ਦਾ, ਜ਼ਬਰ-ਜ਼ੁਲਮ ਨਾਲ ਟਕਰਾਉਣ ਦਾ, ਅਨੈਤਿਕਤਾ ਨੂੰ ਠੁਕਰਾਉਣ ਦਾ ਅਤੇ ਇਸ ਤੋਂ ਵੀ ਵੱਧ ਹਕੂਮਤ ਦੇ ਜ਼ੁਲਮਾਂ ਤੋਂ ਮਾਨਵ-ਸਮਾਜ ਨੂੰ ਬਚਾਉਣ ਦਾ। ਇਸ ਕਾਰਜ-ਪੂਰਤੀ ਲਈ ਭਾਈ ਸਾਹਿਬ ਜੀ ੯੦ ਸਾਲ ਦੀ ਉਮਰ ਹੋਣ ਦੇ ਬਾਵਜੂਦ ਆਪਣੇ ਸਰੀਰ ਦੇ ਬੰਦ, ਪੋਟਾ-ਪੋਟਾ ਕਰ ਕੇ ਕਟਵਾਉਂਦਿਆਂ ਸ਼ਹੀਦੀ ਪਾ ਗਏ। ਆਪ ਜੀ ਦੇ ਇਸ ਕਰਮ ਨੇ 'ਨਿਰਭੈਤਾ' ਅਤੇ 'ਪਰਮਾਤਮਾ ਦੇ ਹੁਕਮ ਦੀ ਪਾਲਣਾ' ਦੇ ਅਮਲ-ਕਾਰਜ ਨੂੰ ਪੂਰਨ ਸਿਦਕ ਨਾਲ ਨਿਭਾਇਆ। ਸਥਾਪਿਤ ਵਿਚਾਰਧਾਰਾ ਵਿਚ ਨਵਾਂ ਮੋੜ ਲਿਆਉਂਦਿਆਂ ਮਾਨਵ-ਸਮਾਜ ਦੇ ਇਤਿਹਾਸ ਵਿਚ 'ਨਾ ਡਰੋ, ਨਾ ਡਰਾਉ' ਦਾ ਨਵਾਂ ਅਧਿਆਇ ਰਚਿਆ। ਮਾਨਵ-ਸਮਾਜ ਵਿਚ ਨਿਰਭੈਤਾ ਦੀ ਇਸ ਲਹਿਰ ਨੂੰ ਨਿਰੰਤਰਤਾ ਦੇਣ ਹਿੱਤ ਆਪ ਜੀ ਦੇ ਸਪੁੱਤਰਾਂ ਨੇ ਵੀ ਯੋਗਦਾਨ ਪਾਉਂਦਿਆਂ ਸ਼ਹਾਦਤਾਂ ਪ੍ਰਾਪਤ ਕੀਤੀਆਂ ਹਨ। ਇਸ ਸੰਦਰਭ ਵਿਚ

**੧੩, ਗੁਰੂ ਤੇਗ ਬਹਾਦਰ ਨਗਰ, ਡਾਕ: ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੮੮੪-੬੦੧੮੦*

ਭਗਤ ਕਬੀਰ ਜੀ ਦਾ ਇਹ ਫੁਰਮਾਨ ਬੜਾ ਪ੍ਰਸੰਗਿਕ ਹੈ ਕਿ:

*ਜਿਹ ਮਰਨੈ ਸਭੁ ਜਗਤੁ ਤਰਾਸਿਆ॥*
*ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥੧॥*
*ਅਬ ਕੈਸੇ ਮਰਉ ਮਰਨਿ ਮਨੁ ਮਾਨਿਆ॥*
*ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ॥੧॥ਰਹਾਉ॥*
*ਮਰਨੋ ਮਰਨੁ ਕਹੈ ਸਭੁ ਕੋਈ॥*
*ਸਹਜੇ ਮਰੈ ਅਮਰੁ ਹੋਇ ਸੋਈ॥੨॥*
*ਕਹੁ ਕਬੀਰ ਮਨਿ ਭਇਆ ਅਨੰਦਾ॥*
*ਗਇਆ ਭਰਮੁ ਰਹਿਆ ਪਰਮਾਨੰਦਾ॥* *(ਪੰਨਾ ੩੨੭)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਕਬੀਰ ਸਾਹਿਬ ਦੇ ਉਪਰੋਕਤ ਕਥਨ ਅਨੁਸਾਰ ਮੌਤ ਤਾਂ ਹਰੇਕ ਨੂੰ ਆਉਂਦੀ ਹੁੰਦੀ ਹੈ, ਪਰ ਇਕ ਮੌਤ ਅਜਿਹੀ ਹੁੰਦੀ ਹੈ ਜੋ ਆਮ ਸਰੀਰਕ ਮੌਤਾਂ ਤੋਂ ਨਿਵੇਕਲੀ ਹੁੰਦੀ ਹੈ; ਜਿਸਦੇ ਫਲਸਰੂਪ ਮਨੁੱਖ ਨੂੰ ਦੁਬਾਰਾ ਮਰਨ ਦੀ ਲੋੜ ਨਹੀਂ ਪੈਂਦੀ ਅਤੇ ਉਹ ਅਮਰ ਪਦ ਪ੍ਰਾਪਤ ਕਰ ਲੈਂਦਾ ਹੈ। ਜਿਸ ਮਨੁੱਖ ਨੂੰ ਇਹ ਗਿਆਨ ਹੋ ਜਾਵੇ ਕਿ ਉਸ ਨੂੰ ਮੌਤ ਤੋਂ ਪਿੱਛੋਂ ਸਦੀਵੀ-ਅਨੰਦ ਪ੍ਰਾਪਤ ਹੋ ਜਾਣਾ ਹੈ, ਉਹ ਮੌਤ ਦੇ ਭਿਆਨਕ ਤੋਂ ਭਿਆਨਕ ਰੂਪ ਤੋਂ ਵੀ ਭੈਭੀਤ ਨਹੀਂ ਹੁੰਦਾ। ਨਿਰਸੰਦੇਹ, ਅਜਿਹੇ ਪੁਰਸ਼ ਕਦੇ ਕਦਾਈਂ ਹੀ ਪੈਦਾ ਹੁੰਦੇ ਹਨ ਜੋ ਨਿਡਰ ਹੋ ਕੇ ਖੁਸ਼ੀ ਖੁਸ਼ੀ ਹਸਦਿਆਂ ਹੋਇਆਂ ਆਪਣੇ ਤਨ ਦੇ ਬੰਦ-ਬੰਦ ਕਟਵਾ ਕੇ ਵੀ ਪਰਮ-ਅਨੰਦ ਪ੍ਰਾਪਤ ਕਰਦੇ ਹਨ। ਅਜਿਹੇ ਮਰਜੀਵੜੇ ਧਰਮੀ ਪੁਰਸ਼ ਹੁੰਦੇ ਹਨ ਜੋ ਹੱਕ ਅਤੇ ਸੱਚ ਦੀ ਸਥਾਪਤੀ ਲਈ ਆਪਣਾ ਜੀਵਨ ਬਲੀਦਾਨ ਕਰ ਕੇ ਮਾਨਵ ਸਮਾਜ ਨੂੰ ਨਵੀਂ ਨਿਰੋਈ ਸੇਧ ਪ੍ਰਦਾਨ ਕਰਦੇ ਹਨ। ਮਾਨਵ-ਇਤਿਹਾਸ ਵਿਚ ਇਨ੍ਹਾਂ ਮਰਜੀਵੜਿਆਂ ਨੂੰ 'ਸ਼ਹੀਦ' ਦੀ ਪਦਵੀ ਪ੍ਰਦਾਨ ਕਰਦਿਆਂ ਸਤਿਕਾਰਿਆ ਜਾਂਦਾ ਹੈ, ਪਿਆਰਿਆ ਜਾਂਦਾ ਹੈ ਅਤੇ ਮਾਨਵ-ਸਮਾਜ ਦੀ ਉਸਾਰੀ ਲਈ ਵਿਚਾਰਿਆ ਜਾਂਦਾ ਹੈ।

ਜਿਸ ਤਰ੍ਹਾਂ ਕਿਸੇ ਬੂਟੇ ਨੂੰ ਕਲਮ ਕਰੋ ਤਾਂ ਉਹ ਵਧੇਰੇ ਵੱਧਦਾ-ਫੁਲਦਾ ਤੇ ਫਲਦਾ ਹੈ ਏਸੇ ਤਰ੍ਹਾਂ ਸ਼ਹੀਦਾਂ ਦੀਆਂ ਕੁਰਬਾਨੀਆਂ ਨਾਲ ਮਾਨਵ-ਸਮਾਜ ਵੀ ਵੱਧਦਾ-ਫੁਲਦਾ ਹੈ ਅਤੇ ਦੇਸ਼ ਕੌਮ ਦੀ ਤਕਦੀਰ ਬਦਲਦੀ ਹੈ। ਨਿਰਸੰਦੇਹ, ਮਾਨਵ-ਜੀਵਨ ਬੜਾ ਕੀਮਤੀ ਹੁੰਦਾ ਹੈ ਅਤੇ ਇਸ ਨੂੰ ਸਾਰਥਿਕ ਕਾਰਜਾਂ ਲਈ ਸੰਭਾਲਣਾ ਅਤੇ ਬਚਾਉਣਾ ਬਹੁਤ ਜ਼ਰੂਰੀ ਹੈ, ਪਰ ਕਈ ਵਾਰ ਅਜਿਹਾ ਸਮਾਂ ਵੀ ਆਉਂਦਾ ਹੈ ਕਿ ਜੀਵਨ ਬਚਾਉਣ ਵਾਲਾ ਮਨੁੱਖ, ਮਰਿਆਂ ਬਰਾਬਰ ਹੋ ਕੇ ਆਪਣੀ ਹੋਂਦ ਦੀ ਸਾਰਥਿਕਤਾ ਹੀ ਗੁਆ ਲੈਂਦਾ ਹੈ ਅਤੇ ਮਰਨ ਦੀ ਕੁਰਬਾਨੀ ਕਰਨ ਵਾਲਾ ਅਮਰ ਹੋ ਸਮਾਜ ਨੂੰ ਨਵੀਂ ਜ਼ਿੰਦਗੀ ਦੇਣ ਵਾਲਾ ਰੋਲ-ਮਾਡਲ ਬਣ ਇਤਿਹਾਸ ਦਾ ਹਿੱਸਾ ਬਣ ਜਾਂਦਾ ਹੈ। ਪ੍ਰਸਿੱਧ ਵਿਦਵਾਨ ਸ਼ੈਕਸਪੀਅਰ ਨੇ ਠੀਕ ਹੀ ਆਖਿਆ ਹੈ ਕਿ "ਕਾਇਰ ਆਦਮੀ ਮਰਨ ਤੋਂ ਪਹਿਲਾਂ ਹੀ ਕਈ ਵਾਰ ਮਰਦੇ ਹਨ ਜਦੋਂਕਿ ਸੂਰਬੀਰ ਇੱਕੋ ਵਾਰ ਮਰਦੇ ਹਨ।

ਅੰਗਰੇਜ਼ੀ ਦਾ ਇਕ ਪ੍ਰਸਿੱਧ ਅਖਾਣ ਹੈ ਕਿ: History of the World is the

history of its great persons.

ਇਹ ਅਖਾਣ ਸਿੱਖ ਧਰਮ ਦੇ ਇਤਿਹਾਸ ਲਈ ਵਧੇਰੇ ਢੁਕਵਾਂ ਹੈ ਜਿਸ ਦੇ ਇੱਕ-ਇੱਕ ਪੰਨੇ ਉੱਤੇ ਅਜਿਹੇ ਸ਼ਹੀਦਾਂ ਦਾ ਰੰਗ-ਰਤੜਾ ਜੀਵਨ ਹੀਰੇ-ਪੰਨਿਆਂ ਵਾਂਗ ਜੜਿਆ ਚਮਕ ਰਿਹਾ ਹੈ, ਜਿਨ੍ਹਾਂ ਨੂੰ ਸੱਚਮੁਚ ਪਰਉਪਕਾਰਾਂ ਲਈ ਮਰਨਾ ਆਉਂਦਾ ਸੀ। ਇਹ ਸ਼ਹੀਦ ਨਿੱਜ-ਸੁਆਰਥੀ ਬਿਰਤੀ ਵਾਲੇ ਨਹੀਂ ਸਨ। ਉਨ੍ਹਾਂ ਨੇ ਕਿਸੇ ਫੌਜ ਵਾਂਗ ਯੁੱਧ ਕਰ ਕੇ ਨਾਂ ਤਾਂ ਕੋਈ ਇਲਾਕੇ ਹੀ ਹਥਿਆਏ ਅਤੇ ਨਾ ਹੀ ਸਿਕੰਦਰ, ਅਸ਼ੋਕ, ਬਾਬਰ, ਹਿਟਲਰ ਤੇ ਔਰੰਗਜ਼ੇਬ ਵਾਂਗ ਨਿਰਦੋਸ਼ ਲੋਕਾਂ ਦੇ ਖ਼ੂਨ ਦੀਆਂ ਨਦੀਆਂ ਵਹਾ ਕੇ ਰਾਜ-ਤਖਤ ਹੀ ਪ੍ਰਾਪਤ ਕੀਤੇ। ਇਨ੍ਹਾਂ ਸਿੱਖ ਸ਼ਹੀਦਾਂ ਦਾ ਉਦੇਸ਼ *ਪਰਉਪਕਾਰੁ ਨਿਤ ਚਿਤਵਤੇ ਨਾਹੀ ਕਛੁ ਪੋਚ* ਸੀ ਜੋ ਪਰਉਪਕਾਰ ਖਾਤਰ ਸ਼ਹਾਦਤ ਦੇ ਜਾਮ ਪੀਂਦੇ ਰਹੇ ਅਤੇ ਪਰ-ਸੁਆਰਥ ਲਈ ਹੀ ਸੁਖ-ਅਰਾਮ, ਘਰ, ਘਾਟ ਤਿਆਗ ਕੇ ਨੰਗੇ ਪੈਰੀਂ ਕੰਡਿਆਲੇ ਜੰਗਲਾਂ ਵਿਚ ਆਪਣਾ ਜੀਵਨ ਬਿਤਾਉਂਦੇ ਰਹੇ। ਇਸੇ ਲਈ ਇਨ੍ਹਾਂ ਸ਼ਹੀਦਾਂ ਦਾ ਜੀਵਨ, ਮਾਨਵ-ਇਤਿਹਾਸ ਦਾ ਅੰਗ ਹੈ ਅਤੇ ਇਨ੍ਹਾਂ ਦਾ ਪ੍ਰਭਾਵ ਮਾਨਵ-ਸਮਾਜ ਉੱਤੇ ਨਿਰੰਤਰ ਜਾਰੀ ਹੈ।

ਸਾਡੇ ਸਾਰਿਆਂ ਲਈ ਇਹ ਤੱਥ ਹੈਰਾਨੀਜਨਕ ਹੈ ਕਿ 'ਸ਼ਹੀਦ' ਤੇ 'ਸ਼ਹਾਦਤ' ਦੇ ਸੰਕਲਪ ਸਿੱਖ ਧਰਮ ਤੋਂ ਪਹਿਲੇ ਭਾਰਤੀ ਧਰਮਾਂ ਦਾ ਹਿੱਸਾ ਹੀ ਨਹੀਂ ਸਨ। ਇਹ ਦੋਵੇਂ ਇਸਲਾਮਕ ਸੰਕਲਪ ਹਨ ਜਿਨ੍ਹਾਂ ਦਾ ਪ੍ਰਚਲਣ ਅਰਬਾਂ ਦੀ ਆਮਦ ਨਾਲ ਭਾਰਤ ਵਿਚ ਸ਼ੁਰੂ ਹੋਇਆ। ਭਾਰਤੀ ਧਰਮ ਮੁੱਖ ਤੌਰ 'ਤੇ ਮਨੁੱਖ ਨੂੰ ਅੱਗਾ ਸੰਵਾਰਨ ਲਈ ਹੀ ਪ੍ਰੇਰਦੇ ਰਹੇ ਜਿਸ ਕਰਕੇ ਸੰਨਿਆਸ ਅਤੇ ਤਿਆਗਵਾਦ ਦੀ ਰੁਚੀ ਨੇ ਮਨੁੱਖ ਨੂੰ ਸਮਾਜਿਕ ਜ਼ਿੰਮੇਵਾਰੀਆਂ ਨਿਭਾਉਣ ਤੋਂ ਵਾਂਝੇ ਹੀ ਰੱਖਿਆ। ਮਾਨਵ-ਕਦਰਾਂ ਕੀਮਤਾਂ ਦੀ ਪਾਲਣਾ, ਮਾਨਵ-ਅਜ਼ਾਦੀ ਅਤੇ ਮਾਨਵ-ਸਮਾਜ ਦੀਆਂ ਸਮੱਸਿਆਵਾਂ ਨਾਲ ਇਨ੍ਹਾਂ ਦਾ ਕੋਈ ਸਰੋਕਾਰ ਨਹੀਂ ਸੀ। ਹਾਂ, 'ਬਲੀ' ਦਾ ਵਿਧਾਨ ਜ਼ਰੂਰ ਪ੍ਰਚਲਿਤ ਸੀ ਜਿਸ ਲਈ ਪਸ਼ੂ ਦੀ ਜਾਨ ਕੁਰਬਾਨ ਕਰਦੇ ਸਨ। ਸਿੱਖ ਧਰਮ ਵਿਚ ਸੰਨਿਆਸ ਅਤੇ ਤਿਆਗਵਾਦੀ ਰੁਚੀਆਂ ਨੂੰ ਮਨਫ਼ੀ ਕਰ ਕੇ ਮਾਨਵ-ਸਮਾਜ ਦੀਆਂ ਸਮੱਸਿਆਵਾਂ ਅਤੇ ਪੀੜਾਂ ਨੂੰ ਦੂਰ ਕਰਨ ਅਤੇ ਮਾਨਵ ਸਮਾਜ-ਉਸਾਰੀ ਵਿਚ ਹਿੱਸਾ ਪਾਉਣਾ ਗੁਰਸਿੱਖ ਦਾ ਪ੍ਰਮੁੱਖ ਉਦੇਸ਼ ਹੈ। ਸਿੱਖ ਦਾ ਹਰ ਕਾਰਜ, ਜਨ-ਕਲਿਆਣ ਦੀ ਭਾਵਨਾ ਅਤੇ ਮਾਨਵ-ਸਮਾਜ ਦੇ ਉਸਾਰੂ ਕਾਰਜਾਂ ਨਾਲ ਜੁੜਿਆ ਹੋਇਆ ਹੈ ਜਿਸ ਦੀ ਗੁਰਬਾਣੀ ਵਿਚ ਵੀ ਥਾਂ-ਥਾਂ 'ਤੇ ਪ੍ਰੇਰਨਾ ਕੀਤੀ ਗਈ ਹੈ।

'ਐਨਸਾਈਕਲੋਪੀਡੀਆ ਆਫ਼ ਰਿਲੀਜ਼ਨ ਐਂਡ ਐਥਿਕਸ' ਵਿਚ ਜੇਮਜ਼ ਹੇਸਟਿੰਗ ਨੇ 'ਸ਼ਹੀਦਾਂ' ਦੀ ਪਰਿਭਾਸ਼ਾ ਬੜੇ ਸਪਸ਼ਟ ਸ਼ਬਦਾਂ ਵਿਚ ਲਿਖਦਿਆਂ 'ਸ਼ਹੀਦ' ਉਸ ਨੂੰ ਮੰਨਿਆ ਹੈ ਜੋ "ਧਰਮ ਦੀ ਖਾਤਰ ਸ਼ਹੀਦੀ ਪ੍ਰਾਪਤ ਕਰੇ।"[੩] ਇਸੇ ਲਈ ਜਦੋਂ ਥੀਰਸੈਟ ਐਡਮੰਡ ਨੂੰ ਧਰਮ ਨਾ ਬਦਲਣ ਕਾਰਨ ਸ਼ਹੀਦ ਕੀਤਾ ਗਿਆ ਤਾਂ ਉਸ ਦੀ ਯਾਦ ਵਿਚ ਅਨੇਕਾਂ ਗਿਰਜੇ ਉਸਾਰੇ ਗਏ ਅਤੇ ਉਨ੍ਹਾਂ ਦੇ ਬਾਹਰ ਲਿਖਿਆ ਗਿਆ ਕਿ "The blood of martyre is the seed of the Church"

ਇਹ ਇਕ ਇਤਿਹਾਸਿਕ ਸੱਚ ਹੈ ਕਿ ਸ਼ਹੀਦ ਦਾ ਖ਼ੂਨ ਕਦੇ ਵੀ ਵਿਅਰਥ ਨਹੀਂ ਜਾਂਦਾ। ਇਹ ਸਮੁੱਚੇ ਮਾਨਵ-ਸਮਾਜ ਦੇ ਚਿੰਤਨ ਵਿਚ ਹੌਸਲਾ, ਸਾਹਸ, ਬਹਾਦਰੀ ਅਤੇ ਸਵੈ-ਭਰੋਸੇ ਦਾ ਉਭਾਰ ਪੈਦਾ ਕਰਦਾ ਹੈ, ਕਿਉਂਕਿ 'ਸ਼ਹੀਦ' ਹੁੰਦਾ ਹੀ ਉਹ ਹੈ ਜਿਸਦੀ ਸ਼ਹਾਦਤ ਦਾ ਕਾਰਨ ਸੱਚ ਦੀ ਸਥਾਪਨਾ ਅਤੇ ਜਨ-ਕਲਿਆਣ ਹੋਵੇ। ਜੇ ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ, ਚਾਰੇ ਸਾਹਿਬਜ਼ਾਦੇ, ਬਾਬਾ ਬੰਦਾ ਸਿੰਘ ਬਹਾਦਰ, ਭਾਈ ਮਨੀ ਸਿੰਘ, ਭਾਈ ਤਾਰੂ ਸਿੰਘ ਜੀ ਆਦਿ ਅਨੇਕਾਂ ਸ਼ਹੀਦ ਸਿੰਘ ਚਾਹੁੰਦੇ ਤਾਂ ਅਨੇਕ ਤਰ੍ਹਾਂ ਦੇ ਸੰਸਾਰੀ ਸੁਖ-ਸਹੂਲਤਾਂ ਵੀ ਮਾਣ ਸਕਦੇ ਸਨ, ਪਰ ਗੁਰੂ ਨਾਨਕ ਸਾਹਿਬ ਦੇ ਇਲਾਹੀ ਬੋਲ *ਜੇ ਜੀਵੈ ਪਤਿ ਲਥੀ ਜਾਇ॥ ਸਭੁ ਹਰਾਮੁ ਜੇਤਾ ਕਿਛੁ ਖਾਇ॥* ਅਨੁਸਾਰ ਸੱਚ ਧਰਮ ਦੇ ਮਾਰਗ 'ਤੇ ਚੱਲਣ ਵਾਲੇ ਤੇ ਪਰਉਪਕਾਰੀ ਭਾਵਨਾ ਵਾਲੇ ਪੁਰਸ਼, ਝੂਠ ਅਤੇ ਜ਼ਬਰ, ਜ਼ੁਲਮ ਅੱਗੇ ਆਪਣਾ ਸੀਸ ਝੁਕਾ ਨਹੀਂ ਸਕਦੇ, ਕਟਾ ਜ਼ਰੂਰ ਸਕਦੇ ਹਨ। ਸ਼ਹੀਦ ਸਿੱਖਾਂ ਦੀ ਇਸ ਭਾਵਨਾ ਨੇ ਹੀ ਭਾਰਤੀ ਸਮਾਜ ਵਿਚ ਪਸ਼ੂਆਂ ਵਾਂਗ ਨਿਰਾਰਥਕ ਜੀਵਨ ਜੀਉਣ ਵਾਲੇ ਡਰਪੋਕ ਤੇ ਨਿਰਬਲ ਲੋਕ-ਮਨਾਂ ਵਿਚ 'ਦਲੇਰੀ' ਦੀ ਭਾਵਨਾ ਪ੍ਰਚੰਡ ਕਰਦਿਆਂ ਭਾਰਤੀ ਇਤਿਹਾਸ ਅਤੇ ਮਾਨਵ-ਸਮਾਜ ਦਾ 'ਰੁਖ਼' ਦਲੇਰੀ ਵੱਲ ਮੋੜਿਆ। ਇਨ੍ਹਾਂ ਸਿੱਖ ਸ਼ਹਾਦਤਾਂ ਦੇ ਫਲਸਰੂਪ ਹੀ ਭਾਰਤੀ ਮਾਨਵ-ਸਮਾਜ ਵਿਚ ਆਤਮਿਕ ਜਾਗ੍ਰਿਤੀ ਆਈ। ਆਤਮਿਕ ਜਾਗ੍ਰਿਤੀ ਹੀ ਦਲੇਰੀ ਪੈਦਾ ਕਰਨ ਦੇ ਸਮਰੱਥ ਹੁੰਦੀ ਹੈ। ਇਸ ਤੱਥ ਨੂੰ ਸਿੱਖ ਗੁਰੂ ਸਾਹਿਬਾਨ ਨੇ ਮਨੁੱਖਤਾ ਸਾਹਮਣੇ ਪ੍ਰਗਟ ਕੀਤਾ। ਦਸਮ ਪਿਤਾ ਨੇ ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ 'ਤੇ ਖੰਡੇ-ਬਾਟੇ ਦੀ ਪਾਹੁਲ ਛਕਾ ਕੇ ਮਾਨਵਤਾ ਨੂੰ ਇੱਕੋ ਸਰੂਪ, ਇੱਕੋ ਆਦਰਸ਼ ਅਤੇ ਇੱਕੋ ਨਿਸ਼ਾਨ ਥੱਲੇ ਲਿਆ ਕੇ ਸ੍ਵੈਮਾਣ ਨਾਲ ਜਿਊਣ ਦਾ ਸਭ ਨੂੰ ਬਰਾਬਰ ਹੱਕ ਦਿੱਤਾ ਅਤੇ ਸਿੱਖ ਨੇ 'ਸਿੰਘ' ਦਾ ਰੂਪ ਧਾਰਨ ਕੀਤਾ। ਖਾਲਸਾ ਸਿਰਜਣਾ ਨਾਲ ਸਿੱਖ ਸ਼ਹਾਦਤਾਂ ਦੀ ਅਜਿਹੀ ਲੜੀ ਅਰੰਭੀ ਕਿ ਮੌਤ ਨੂੰ ਮਖੌਲਾਂ ਹੋਣ ਲੱਗ ਪਈਆਂ। ਜ਼ਬਰ-ਜ਼ੁਲਮ ਦਾ ਡਟ ਕੇ ਟਾਕਰਾ ਕਰਨ ਲੱਗ ਪਿਆ। ਜਿਨ੍ਹਾਂ ਮਰਜੀਵੜਿਆਂ ਵਿਚ ਮਰਦਾਨਗੀ ਭਾਵ ਪ੍ਰਚੰਡ ਹੋ ਗਏ ਉਹ ਅਕਾਲ ਪੁਰਖ ਤੋਂ ਬਿਨਾਂ ਦੁਨਿਆਵੀ ਝੂਠੇ ਪਾਤਸ਼ਾਹਾਂ ਦੀ ਈਨ ਮੰਨਣ ਤੋਂ ਆਕੀ ਹੋ ਗਏ।

ਦਰਅਸਲ ਮਾਨਵ-ਸਮਾਜ ਵਿਚ ਇਤਿਹਾਸਿਕ ਦ੍ਰਿਸ਼ਟੀ ਤੋਂ ਮਹਾਨ ਵਿਅਕਤੀ ਉਹੋ ਪ੍ਰਵਾਨ ਕੀਤਾ ਜਾਂਦਾ ਹੈ ਜੋ ਨਿਸ਼ਕਾਮ ਭਾਵਨਾ ਅਧੀਨ, ਮਾਨਵ ਹਿੱਤਾਂ ਲਈ ਉਸਾਰੂ ਕਾਰਜ ਕਰਦਿਆਂ ਪਰਉਪਕਾਰੀ ਮਾਰਗ ਦਾ ਪਾਂਧੀ ਬਣ ਕੇ ਆਪਣਾ ਜੀਵਨ ਤਕ ਕੁਰਬਾਨ ਕਰ ਦੇਵੇ। ਭਾਈ ਮਨੀ ਸਿੰਘ ਜੀ ਸਿੱਖ ਇਤਿਹਾਸ ਵਿਚ ਅਜਿਹੀ ਭਾਵਨਾ ਵਾਲੇ ਹੀ ਮਹਾਨ ਵਿਅਕਤੀ ਸਨ, ਜਿਨ੍ਹਾਂ ਦਾ ਸਮੁੱਚਾ ਜੀਵਨ ਪਰਵਾਰ ਸਮੇਤ ਸਮੁੱਚੀ ਕੌਮ ਨੂੰ ਸਮਰਪਿਤ ਸੀ। ੯੦ ਸਾਲ ਦੀ ਉਮਰ ਭੋਗਣ ਵਾਲੇ ਭਾਈ ਸਾਹਿਬ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ, ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਦਸਮ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਨ ਦਾ ਮਾਣ ਹਾਸਲ ਹੈ। ਇੱਥੇ ਹੀ ਬਸ ਨਹੀਂ, ਆਪ ਜੀ ਦਸਮ ਗੁਰੂ ਜੀ ਦੇ ਪਰਵਾਰਿਕ ਕਾਰਜਾਂ ਦੇ ਵਿਸ਼ਵਾਸ-ਪਾਤਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਲਿਖਾਰੀ, ਦਸਮ ਗ੍ਰੰਥ ਦੇ ਸੰਪਾਦਕ,

ਕਥਾ-ਵਾਚਕ, ਗਿਆਨ ਰਤਨਾਵਲੀ ਅਤੇ ਸਿੱਖਾਂ ਦੀ ਭਗਤ ਮਾਲਾ ਜਿਹੀਆਂ ਵੱਡ-ਅਕਾਰੀ ਰਚਨਾਵਾਂ ਦੇ ਕਰਤਾ ਅਤੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੇ ਮੁੱਖ ਗ੍ਰੰਥੀ ਵਜੋਂ ਗੁਰੂ-ਘਰ ਅਤੇ ਸਿੱਖ ਸੰਸਾਰ ਨਾਲ ਸੰਬੰਧਿਤ ਰਹੇ।

ਭਾਈ ਮਨੀ ਸਿੰਘ ਜੀ ਦਾ ਜਨਮ ੧੭੦੧ ਬਿਕ੍ਰਮੀ ਦਿਨ ਐਤਵਾਰ,[੨] ਚੇਤਰ ਸੁਦੀ ੧੨ ਨੂੰ ਹੋਇਆ ਪ੍ਰਵਾਨ ਕੀਤਾ ਜਾਂਦਾ ਹੈ। ਸ਼ਹੀਦ ਬਿਲਾਸ ਵਿਚ ਅੰਕਿਤ ਕੁ਼ਲ ਪਰੰਪਰਾ ਅਨੁਸਾਰ ਆਪ ਜੀ ਦੇ ਵਡ-ਵਡੇਰਿਆਂ ਦਾ ਸੰਬੰਧ ਉਦੇ ਦੀਪ ਬੰਸ ਦੇ ਘਰਾਣੇ ਨਾਲ ਸੀ, ਜੋ ਮੁਲਤਾਨ ਦੇ ਨੇੜੇ ਅਲੀਪੁਰ ਦੇ ਰਹਿਣ ਵਾਲੇ ਸਨ।[੩] ਇਸ ਬੰਸ ਦਾ ਗੁਰੂ-ਘਰ ਨਾਲ ਸੰਬੰਧ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਤੋਂ ਹੀ ਜੁੜ ਜਾਂਦਾ ਹੈ, ਕਿਉਂਕਿ ਇਨ੍ਹਾਂ ਦੇ ਦਾਦਾ ਭਾਈ ਬਾਲੂ ਰਾਉ ਹੋਰੀਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਸੈਨਾ ਦੇ ਪ੍ਰਸਿੱਧ ਜਰਨੈਲ ਸਨ।[੪] ਇਸ ਤਰ੍ਹਾਂ ਇਹ ਖ਼ਾਨਦਾਨ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ। ਬਾਲੂ ਰਾਉ ਦੇ ਘਰ ੧੨ ਪੁੱਤਰਾਂ ਨੇ ਜਨਮ ਲਿਆ, ਜਿਨ੍ਹਾਂ ਦੇ ਨਾਮ ਸਨ: ੧. ਮਲੂਕਾ, ੨. ਮਾਈਦਾਸ, ੩. ਰੁੜੀਆ, ੪. ਰੂਪੀਆ, ੫. ਜੈਮਲ, ੬. ਬੀਰੀਆ, ੭. ਨੇਤਾ, ੮. ਸਾਹੂ, ੯. ਸੁੰਦਰ, ੧੦. ਮਾਧੋ, ੧੧. ਰਈਆ ਅਤੇ ੧੨. ਸੁਹੇਲਾ। ਇਨ੍ਹਾਂ ੧੨ ਵਿੱਚੋਂ ਭਾਈ ਮਾਈ ਦਾਸ ਜੀ ਦੇ ਘਰ ਜਨਮੇ ਭਾਈ ਮਨੀ ਸਿੰਘ ਦੇ ਜੀਵਨ-ਸਮਾਚਾਰ ਸਿੱਖ ਅਤੇ ਗ਼ੈਰ-ਸਿੱਖ ਸ੍ਰੋਤਾਂ ਵਿਚ ਵਿਭਿੰਨ ਪ੍ਰਕਾਰ ਦੇ ਮਿਲਦੇ ਹਨ। ਇੱਥੋਂ ਤਕ ਕਿ ਇਨ੍ਹਾਂ ਸ੍ਰੋਤਾਂ ਵਿਚ ਕੁਝ ਵਿਦਵਾਨਾਂ ਨੇ ਭਾਈ ਮਨੀ ਸਿੰਘ ਜੀ ਨੂੰ ਕੰਬੋ[੫] ਕਿਸੇ ਨੇ ਦੁਲਟ ਜੱਟ[੬] ਕਿਸੇ ਨੇ ਕਾਨੇ ਕਾਛੇ[੭] ਕਿਸੇ ਨੇ ਮੁਲਤਾਨੀ[੮] ਅਤੇ ਕਿਸੇ ਨੇ ਭਾਈ ਮਨੀ ਸਿੰਘ ਦੀਵਾਨ[੯] ਲਿਖ ਕੇ ਕਿਤਨੇ ਹੀ ਭਾਈ ਮਨੀ ਸਿੰਘ ਪੈਦਾ ਕਰ ਦਿੱਤੇ ਹਨ। ਇਨ੍ਹਾਂ ਸ੍ਰੋਤ ਗ੍ਰੰਥਾਂ ਵਿਚ ਪ੍ਰਾਪਤ ਸਮਗਰੀ ਦੀ ਖੋਜ-ਦ੍ਰਿਸ਼ਟੀ ਤੋਂ ਪਰਖ-ਪੜਚੋਲ ਕਰਦਿਆਂ ਮੈਨੂੰ ਵਧੇਰੇ ਭਰੋਸੇਯੋਗ ਸੂਚਨਾ ਸ. ਸੇਵਾ ਸਿੰਘ ਦੇ 'ਸਹੀਦ ਬਿਲਾਸ' ਵਾਲੀ ਲੱਗੀ ਹੈ। ਇਸ ਦਾ ਕਾਰਨ ਹੈ- ਭਾਈ ਸੇਵਾ ਸਿੰਘ ਦਾ ਆਪਣਾ ਪਰਵਾਰਿਕ ਪਿਛੋਕੜ। ਇਹ ਭਾਈ ਸੇਵਾ ਸਿੰਘ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭੱਟ-ਬਾਣੀ ਦੇ ਇਕ ਬਾਣੀਕਾਰ, ਭੱਟ ਭਿਖਾ ਜੀ ਨਾਲ ਸੰਬੰਧਿਤ ਸੀ ਜੋ ਉਨ੍ਹਾਂ ਦੇ ਸਪੁੱਤਰ ਭਾਈ ਕੀਰਤ ਸਿੰਘ ਦੀ ਔਲਾਦ ਵਿੱਚੋਂ ਛੇਵੀ ਪੀੜੀ ਵਿੱਚੋਂ ਸੀ। ਭਾਈ ਸੇਵਾ ਸਿੰਘ ਨੂੰ ਕੁ਼ਲ ਪਰੰਪਰਾ ਤੋਂ ਭਾਈ ਮਨੀ ਸਿੰਘ ਨਾਲ ਸੰਬੰਧਿਤ ਹੋਣ ਕਾਰਨ ਆਪਣੇ ਵਡ-ਵਡੇਰਿਆਂ ਤੋਂ ਸੀਨਾ-ਬ-ਸੀਨਾ ਚੱਲੀ ਆ ਰਹੀ ਸਮਗਰੀ ਪ੍ਰਾਪਤ ਹੋਈ ਜਿਸ ਦਾ ਜ਼ਿਕਰ ਉਹ ਖ਼ੁਦ ਆਪਣੀ ਰਚਨਾ ਵਿਚ ਕਰਦਾ ਹੈ।[੧੦]

ਭਾਈ ਮਨੀ ਸਿੰਘ ਜੀ ਦੇ ਪਿਤਾ ਮਾਈ ਦਾਸ ਜੀ ਨੇ ਦੋ ਸ਼ਾਦੀਆਂ ਕੀਤੀਆਂ ਸਨ ਜਿਸ ਦੀ ਪਹਿਲੀ ਪਤਨੀ ਦੀ ਕੁੱਖੋਂ ਭਾਈ ਮਨੀ ਸਿੰਘ ਜੀ ਸਮੇਤ ੭ ਸਪੁੱਤਰ ਅਤੇ ਦੂਜੀ ਦੀ ਕੁੱਖੋਂ ਪੰਜ ਪੁੱਤਰ ਪੈਦਾ ਹੋਏ। 'ਸ਼ਹੀਦ ਬਿਲਾਸ' ਵਿਚ ਆਪ ਜੀ ਦੀਆਂ ਕੁਝ ਭੈਣਾਂ ਹੋਣ ਦਾ ਜ਼ਿਕਰ ਵੀ ਮਿਲਦਾ ਹੈ, ਪਰ ਗਿਣਤੀ ਨਹੀਂ ਦੱਸੀ ਗਈ। ਇਸ ਤਰ੍ਹਾਂ ਆਪ ਜੀ ਦੀਆਂ ਕੁਝ ਭੈਣਾਂ ਅਤੇ ੧੨ ਭਰਾ ਸਨ। ਭਾਈ ਮਾਈ ਦਾਸ ਜੀ ਨੇ ੧੩ ਸਾਲ ਦੀ ਉਮਰ ਦੇ ਭਾਈ ਮਨੀ ਸਿੰਘ ਜੀ ਨੂੰ ਸ੍ਰੀ ਗੁਰੂ ਹਰਿਰਾਇ ਸਾਹਿਬ ਦੇ ਦਰਬਾਰ ਭੇਟ ਕਰ

ਦਿੱਤਾ, ਜਿੱਥੇ ਇਹ ਮੁੱਖ ਤੌਰ 'ਤੇ ਗੁਰੂ-ਘਰ ਦੇ ਦਰਬਾਰ ਅਤੇ ਲੰਗਰ ਵਿਚ ਸੰਗਤਾਂ ਦੇ ਜੂਠੇ ਬਰਤਨ ਸਾਫ ਕਰਦੇ। ੧੫ ਸਾਲ ਦੀ ਉਮਰ ਵਿਚ ਆਪ ਜੀ ਦੀ ਸ਼ਾਦੀ ਖੈਰਪੁਰ ਦੇ ਲਖੀ ਰਾਇ ਦੀ ਬੇਟੀ ਬੀਬੀ ਸੀਤੋ ਨਾਲ ਹੋ ਗਈ।[੧੧] ਬੀਬੀ ਸੀਤੋ ਦੀ ਕੁੱਖੋਂ ਆਪ ਜੀ ਦੇ ਘਰ ੭ ਪੁੱਤਰਾਂ ਨੇ ਜਨਮ ਲਿਆ ਜਿਨ੍ਹਾਂ ਦੇ ਨਾਮ ਸਨ: ੧. ਚਿਤ੍ਰ ਸਿੰਘ, ੨. ਬਚਿਤ੍ਰ ਸਿੰਘ, ੩. ਉਦੇ ਸਿੰਘ, ੪. ਅਨਿਕ ਸਿੰਘ, ੫. ਅਜਬ ਸਿੰਘ, ੬. ਅਜਾਇਬ ਸਿੰਘ, ੭. ਗੁਰਬਖਸ਼ ਸਿੰਘ। ਆਪ ਜੀ ਦੀ ਦੂਜੀ ਪਤਨੀ ਬੀਬੀ ਖੇਮੋਂ ਦੇ ਕੁੱਖੋਂ ਤਿੰਨ ਪੁੱਤਰਾਂ ਨੇ ਜਨਮ ਲਿਆ ਜਿਨ੍ਹਾਂ ਦੇ ਨਾਮ ਸਨ: ੧. ਭਗਵਾਨ ਸਿੰਘ, ੨. ਬਲਰਾਮ ਸਿੰਘ, ੩. ਦੇਸਾ ਸਿੰਘ। ਆਪ ਜੀ ਦੇ ਇਨ੍ਹਾਂ ੧੦ ਪੁੱਤਰਾਂ ਵਿੱਚੋਂ ੫ ਦੀ ਸ਼ਹੀਦੀ ਮੈਦਾਨ-ਏ-ਜੰਗ ਵਿਚ ੧੭੦੫ ਈ. ਵਿਚ ਹੋ ਗਈ ਅਤੇ ਦੋ ਪੁੱਤਰ: ਚਿਤ੍ਰ ਸਿੰਘ ਤੇ ਗੁਰਬਖਸ਼ ਸਿੰਘ ਆਪ ਜੀ ਦੇ ਨਾਲ ਹੀ ੧੭੩੪ ਈ. ਨੂੰ ਲਾਹੌਰ ਵਿਚ ਸ਼ਹੀਦ ਕਰ ਦਿੱਤੇ ਗਏ। ਬਾਕੀ ਦਾ ਪਰਵਾਰ ਸਮੇਂ-ਸਮੇਂ ਧਰਮ ਦੀ ਖਾਤਰ ਆਪਣਾ ਜੀਵਨ ਬਲੀਦਾਨ ਕਰਦਾ ਰਿਹਾ।

ਭਾਈ ਸਾਹਿਬ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਅਕਾਲ ਚਲਾਣੇ ਉਪਰੰਤ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਨਾਲ ਦਿੱਲੀ ਰਹੇ ਅਤੇ ਉੱਥੋਂ ਹੀ ਮਾਤਾ ਸੁਲੱਖਣੀ[੧੨] ਜੀ ਦੇ ਨਾਲ ਬਾਬਾ ਬਕਾਲੇ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਪਹੁੰਚੇ। ਕਸ਼ਮੀਰੀ ਪੰਡਤਾਂ ਦੀ ਫਰਿਆਦ ਸੁਣ ਜਦੋਂ ਨੌਵੇਂ ਗੁਰੂ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਿੱਲੀ ਗਏ ਤਾਂ ਭਾਈ ਸਾਹਿਬ ਜੀ ਦਸਵੇਂ ਗੁਰੂ ਜੀ ਪਾਸ ਸ੍ਰੀ ਅਨੰਦਪੁਰ ਹੀ ਰਹੇ। ਦਸਮ ਗੁਰੂ ਜੀ ਦੇ ਹਰ ਕਾਰਜ ਸਮੇਂ ਭਾਈ ਮਨੀ ਸਿੰਘ ਜੀ ਉਨ੍ਹਾਂ ਦੇ ਨਾਲ ਹੀ ਰਹਿੰਦੇ। ਇਹ ਕਾਰਜ ਭਾਵੇਂ ਪਰਵਾਰਿਕ ਸਨ, ਜੰਗਾਂ-ਯੁੱਧਾਂ ਵਾਲੇ ਸਨ ਅਤੇ ਭਾਵੇਂ ਲਿਖਣ-ਪੜ੍ਹਨ ਵਾਲੇ। ਇਸੇ ਲਈ ਆਪ ਜੀ ਦੀ ਸੱਚੀ-ਸੇਵਾ ਤੋਂ ਪ੍ਰਸੰਨ ਹੋ ਕੇ ਦਸਮੇਸ਼ ਗੁਰੂ ਜੀ ਨੇ ਸੰਮਤ ੧੭੬੦ ਈ. ਨੂੰ ਆਪ ਜੀ ਨੂੰ ਇਕ ਹੁਕਮਨਾਮਾ ਵੀ ਬਖ਼ਸ਼ਿਸ਼ ਕੀਤਾ। ਸਤਾਰ੍ਹਵੀਂ ਤੇ ਅਠਾਰ੍ਹਵੀਂ ਸਦੀ ਵਿਚ ਗੁਰੂ ਸਾਹਿਬ ਵੱਲੋਂ ਜਾਰੀ ਕੀਤੇ ਹੁਕਮਨਾਮੇ ਪ੍ਰਾਪਤ ਕਰਨ ਵਾਲੇ ਵਡਭਾਗੀ ਮੰਨੇ ਜਾਂਦੇ ਸਨ, ਜਿਨ੍ਹਾਂ ਦੀ ਸਿੱਖ ਸੰਗਤਾਂ ਵਿਚ ਵਿਸ਼ੇਸ਼ ਮਾਨਤਾ ਹੁੰਦੀ ਸੀ।

ਸ੍ਰੀ ਅਨੰਦਪੁਰ ਸਾਹਿਬ ਵਿਚ 'ਮਸਤ ਹਾਥੀ' ਨਾਲ ਯੁੱਧ ਕਰਨ ਵਾਲਾ ਭਾਈ ਬਚਿਤ੍ਰ ਸਿੰਘ, ਭਾਈ ਮਨੀ ਸਿੰਘ ਜੀ ਦਾ ਹੀ ਬੇਟਾ ਸੀ। ਚਮਕੌਰ ਦੀ ਗੜ੍ਹੀ ਵਿਚ ਸ਼ਹੀਦ ਹੋਣ ਵਾਲੇ ਸਿੰਘਾਂ ਵਿਚ ਭਾਈ ਸਾਹਿਬ ਦੇ ਪੰਜ ਪੁੱਤਰ ਵੀ ਸ਼ਾਮਲ ਸਨ।

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੧੭੦੮ ਈ. ਵਿਚ ਜੋਤੀ ਜੋਤ ਸਮਾਉਣ ਉਪਰੰਤ ਬਾਬਾ ਬੰਦਾ ਸਿੰਘ ਬਹਾਦਰ ਨੇ ਜਿੱਥੇ ਵੈਰੀਆਂ ਦੀ ਨੀਂਦ ਹਰਾਮ ਕਰ ਦਿੱਤੀ, ਉੱਥੇ ਖਾਲਸੇ ਦੀ ਫਿਰ ਤੋਂ ਜੈ-ਜੈਕਾਰ ਹੋਣ ਲੱਗ ਪਈ। ਦਸਮ ਗੁਰੂ ਜੀ ਨੇ ਸਿੱਖ ਧਰਮ ਵਿਚ ਦੇਹਧਾਰੀ ਗੁਰੂ ਦੀ ਪ੍ਰਥਾ ਸਮਾਪਤ ਕਰਦਿਆਂ ਗੁਰਿਆਈ ਗੁਰੂ ਪੰਥ-ਗੁਰੂ ਗ੍ਰੰਥ ਨੂੰ ਸੌਂਪ ਦਿੱਤੀ। ਬਾਬਾ ਬੰਦਾ ਸਿੰਘ ਬਹਾਦਰ ਦੇ ਜਿਉਂਦੇ-ਜੀ ਤਾਂ ਖਾਲਸਾ ਪੰਥ ਇਕਮੁਠ ਰਿਹਾ, ਪਰ ੧੭੭੩ ਬਿ. ਨੂੰ ਆਪ ਜੀ ਦੀ ਸ਼ਹਾਦਤ ਉਪਰੰਤ ਪੰਥ ਵਿਚ ਦੋ ਧੜੇ ਬਣ ਗਏ। ਇਸ ਸਥਿਤੀ ਨੇ ਭਾਈ ਮਨੀ ਸਿੰਘ ਵਰਗੇ ਪ੍ਰੀਤਵਾਨ ਸਾਦਕ ਸਿੱਖਾਂ ਨੂੰ ਡੂੰਘੀ ਸੋਚ ਵਿਚ ਪਾ ਦਿੱਤਾ। ਮਾਤਾ ਸੁੰਦਰੀ ਅਤੇ ਭਾਈ ਮਨੀ ਸਿੰਘ ਜੀ ਨੇ ਸੂਝ-

ਬੂਝ ਤੋਂ ਕੰਮ ਲੈਂਦਿਆਂ ਪ੍ਰੇਮ-ਪਿਆਰ ਦੀ ਜੁਗਤ ਨਾਲ ਦੋਵਾਂ ਧੜਿਆਂ ਨੂੰ ਇੱਕ ਕਰ ਕੇ ਖਾਲਸਾ ਪੰਥ ਦੀ ਸ਼ਕਤੀ ਨੂੰ ਮੁੜ ਇੱਕ ਕਰ ਦਿੱਤਾ।

ਪੰਥ ਦੀ ਇਸ ਏਕਤਾ ਅਤੇ ਜਨ-ਸਾਧਾਰਨ ਵਿਚ ਸ੍ਵੈਮਾਣ ਨਾਲ ਜੀਵਨ ਜਿਊਣ ਦੀ ਭਾਵਨਾ ਨੇ ਜਿੱਥੇ ਮੀਣਿਆਂ ਅਤੇ ਹੋਰ ਪੰਥ-ਵਿਰੋਧੀ ਤਾਕਤਾਂ ਦੀ ਨੀਂਦ ਹਰਾਮ ਕਰ ਦਿੱਤੀ, ਉੱਥੇ ਲਾਹੌਰ ਅਤੇ ਦਿੱਲੀ ਦਰਬਾਰ ਵੀ ਇਸ ਵਧਦੀ ਤਾਕਤ ਨੂੰ ਆਪਣੀ ਹੋਂਦ ਲਈ ਖ਼ਤਰੇ ਦੀ ਘੰਟੀ ਸਮਝਣ ਲੱਗ ਪਿਆ। ਭਾਈ ਮਨੀ ਸਿੰਘ ਜੀ ਬੇਸ਼ੱਕ ੯੦ ਸਾਲ ਦੀ ਉਮਰ ਨੂੰ ਪੁੱਜ ਚੁੱਕੇ ਸਨ, ਪਰੰਤੂ ਫਿਰ ਵੀ ਸਮੁੱਚਾ ਖਾਲਸਾ ਪੰਥ ਅਤੇ ਜਨ-ਸਾਧਾਰਨ ਉਨ੍ਹਾਂ ਨੂੰ ਆਪਣਾ ਸਤਿਕਾਰਤ ਆਗੂ ਪ੍ਰਵਾਨ ਕਰਦਾ ਸੀ। ੧੭੯੦ ਬਿਕ੍ਰਮੀ ਦਾ ਦੀਵਾਲੀ ਦਾ ਪੁਰਬ ਨੇੜੇ ਆ ਰਿਹਾ ਸੀ ਅਤੇ ਸੰਗਤਾਂ ਦੀ ਤੀਬਰ ਇੱਛਾ ਸੀ ਕਿ ਇਸ ਵਾਰ ਇਹ ਪੁਰਬ ਉਤਸ਼ਾਹ ਨਾਲ ਮਨਾਇਆ ਜਾਵੇ। ਇਸ ਮਕਸਦ ਲਈ ਭਾਈ ਮਨੀ ਸਿੰਘ ਜੀ ਨੇ ਭਾਈ ਸੂਰਤ ਸਿੰਘ ਤੇ ਭਾਈ ਸੁਬੇਗ ਸਿੰਘ ਦੀ ਮਦਦ ਨਾਲ ਲਾਹੌਰ ਦੇ ਸੂਬੇਦਾਰ ਪਾਸੋਂ ਇਜਾਜ਼ਤ ਪ੍ਰਾਪਤ ਕਰ ਲਈ ਅਤੇ ਇਵਜ਼ਾਨੇ ਵਜੋਂ ਮੇਲੇ ਪਿੱਛੋਂ ੧੦ ਹਜ਼ਾਰ ਰੁਪਏ ਦੇਣੇ ਪ੍ਰਵਾਨ ਕਰ ਲਏ। ਪਰ ਮੀਣਿਆਂ, ਪੰਥ-ਵਿਰੋਧੀ ਤਾਕਤਾਂ ਅਤੇ ਲਾਹੌਰ ਦਰਬਰ ਨੇ ਦਿੱਲੀ ਦੇ ਤਖਤ ਦੀ ਸ਼ਹਿ ਨਾਲ ਇਕ ਡੂੰਘੀ ਸਾਜ਼ਿਸ਼ ਅਧੀਨ ਸਿੰਘਾਂ ਨੂੰ ਖਤਮ ਕਰਨ ਦਾ ਪ੍ਰੋਗਰਾਮ ਉਲੀਕਿਆ, ਜੋ ਭਾਈ ਮਨੀ ਸਿੰਘ ਨੂੰ ਵੇਲੇ ਸਿਰ ਪਤਾ ਲੱਗ ਜਾਣ ਕਾਰਨ ਸਿਰੇ ਨਾ ਚੜ੍ਹ ਸਕਿਆ। ਇਸ ਸਾਜ਼ਿਸ਼ ਨੂੰ ਨਾਕਾਮ ਕਰਨ ਬਦਲੇ ਭਾਈ ਸਾਹਿਬ ਨੂੰ ਚੜ੍ਹਾਵੇ ਦੇ ਰੂਪ ਵਿਚ ਇਕ ਵੱਡੀ ਰਕਮ ਪ੍ਰਾਪਤ ਕਰਨ ਤੋਂ ਵਾਂਝਿਆਂ ਰਹਿਣਾ ਪਿਆ, ਪਰ ਉਨ੍ਹਾਂ ਨੇ ਕੌਮ ਨੂੰ ਆਪਣੀ ਸੂਝ-ਬੂਝ ਨਾਲ ਬਚਾ ਲਿਆ। ਭਾਈ ਸਾਹਿਬ ਪ੍ਰਵਾਨ ਕੀਤੀ ਹੋਈ ਰਕਮ ਲਾਹੌਰ ਦਰਬਾਰ ਨੂੰ ਨਾ ਦੇ ਸਕੇ, ਕਿਉਂਕਿ ਸੰਗਤਾਂ ਇਸ ਪੁਰਬ ਉੱਤੇ ਬਹੁਤ ਘੱਟ ਗਿਣਤੀ ਵਿਚ ਇਕੱਤਰ ਹੋਈਆਂ ਸਨ। ਉਧਰ ਦੂਜੇ ਪਾਸੇ ਹਕੂਮਤ ਨੂੰ ਬਹਾਨਾ ਚਾਹੀਦਾ ਸੀ ਸਿੱਖ ਪੰਥ ਦੇ ਇਸ ਕੇਂਦਰੀ ਧੁਰੇ ਦੀ ਸ਼ਕਤੀ ਭਾਈ ਮਨੀ ਸਿੰਘ ਜੀ ਨੂੰ ਖਤਮ ਕਰਨ ਦਾ। ਇਸ ਤਰ੍ਹਾਂ ਭਾਈ ਮਨੀ ਸਿੰਘ ਜੀ ਨੂੰ ਮੁਖੀ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਕੇ ਅਕਹਿ ਤੇ ਅਸਹਿ ਕਸ਼ਟ ਦਿੰਦਿਆਂ ੧੭੩੪ ਈ. ਨੂੰ ਲਾਹੌਰ ਦੇ ਨਖਾਸ ਚੌਂਕ ਵਿਚ ਸ਼ਹੀਦ ਕਰ ਦਿੱਤਾ ਗਿਆ, ਜਿੱਥੇ ਅੱਜਕਲ ਗੁਰਦੁਆਰਾ ਸ਼ਹੀਦ ਗੰਜ ਸਾਹਿਬ ਬਣਿਆ ਹੋਇਆ ਹੈ।

*ਹਾੜ ਸੁਦੀ ਪੰਚਮ ਥਿਤ ਆਹੀ। ਸਤ੍ਰਹ ਸੇ ਇਕਾਨਵੇ ਮਾਹੀ।*
*ਜਾਇ ਨਖਾਸ ਚੌਂਕ ਕੇ ਬੀਚ। ਸੂਬੇ ਖਾਨ ਬਹਾਦਰ ਨੀਚ।*
*ਪਹਿਲੋਂ ਮਨੀ ਸਿੰਘ ਕੇ ਤਾਈ। ਕਾਜੀ ਫਤਵਾ ਦੀਓ ਸੁਣਾਈ।*
*ਤਸੈ ਗੈਲ ਜਲਾਦੈ ਆਇ। ਬੰਦ ਬੰਦ ਦੀਯੋ ਜੁਦਾ ਕਰਾਇ।*[੧੩]

ਉਪਰੋਕਤ ਵੇਰਵੇ ਅਨੁਸਾਰ ਭਾਈ ਮਨੀ ਸਿੰਘ ਜੀ ਨੇ ਕੌਮ ਦੇ ਸਿਰ 'ਤੇ ਨਿਰਾਸ਼ਤਾ ਲਿਆਉਣ ਦੀ ਥਾਂ ਸ਼ਹੀਦੀ ਪਾਉਣ ਨੂੰ ਪਹਿਲ ਦਿੱਤੀ। ਉਨ੍ਹਾਂ ਦੇ ਇਸ ਕਰਮ ਨਾਲ ਮਾਨਵ-ਸਮਾਜ ਦੀ ਚੇਤਨਾ ਵਿਚ ਧਰਮ, ਸੱਚ ਅਤੇ ਦੇਸ਼ ਕੌਮ ਲਈ ਮਰ-ਮਿਟਣ ਅਤੇ ਸ੍ਵੈਮਾਣ ਨਾਲ ਜੀਵਨ ਜਿਊਣ ਦਾ ਉਤਸ਼ਾਹ ਪੈਦਾ ਹੋਇਆ। ਦਰਅਸਲ ਭਾਈ ਮਨੀ ਸਿੰਘ

ਵਰਗੇ ਸਿੱਖ ਸ਼ਹੀਦਾਂ ਨੇ ਮਨੁੱਖਤਾ ਨੂੰ ਜ਼ੁਲਮ ਦੇ ਘੇਰੇ ਵਿੱਚੋਂ ਕੱਢਣ ਲਈ ਕ੍ਰਾਂਤੀ ਦਾ ਰੂਪ ਧਾਰ ਜ਼ਾਲਮਾਂ ਨੂੰ ਸੋਧਣ ਅਤੇ ਸੱਚ ਨੂੰ ਸਥਾਪਿਤ ਕਰਨ ਸਮੇਂ ਮੌਤ ਤੋਂ ਭੈਅ ਨਹੀਂ ਮੰਨਿਆ। ਉਨ੍ਹਾਂ ਨੇ ਜਨ-ਸਾਧਾਰਨ 'ਤੇ ਨਾ ਤਾਂ ਜ਼ੁਲਮ ਦੀ ਢਾਹੇ ਅਤੇ ਨਾ ਹੀ ਸੱਚ-ਧਰਮ ਦੀ ਸਥਾਪਤੀ ਲਈ ਭੇਦ-ਭਾਵ ਵਾਲੀ ਨੀਤੀ ਹੀ ਅਪਣਾਈ। ਉਨ੍ਹਾਂ ਨੇ ਆਪਣੀ ਸ਼ਕਤੀ ਦਾ ਪ੍ਰਯੋਗ ਕੌਮ-ਉਸਾਰੀ ਅਤੇ ਜਨ-ਸਮੂਹ ਦੇ ਹਿੱਤਾਂ ਦੀ ਰਖਵਾਲੀ ਲਈ ਹੀ ਕੀਤਾ। ਭਾਈ ਮਨੀ ਸਿੰਘ ਵਰਗੀ ਸ਼ਹੀਦੀ ਨੇ ਭਾਰਤੀ ਚਿੰਤਨ ਵਿਚ ਇਕ ਨਵੀਂ ਲਹਿਰ ਪੈਦਾ ਕੀਤੀ। ਜਿਸ ਨਾਲ ਕਮਜ਼ੋਰ ਅਤੇ ਲਿਤਾੜੇ ਲੋਕ ਨਿਡਰ ਹੋਣ ਲਈ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਆਤਮ-ਵਿਸ਼ਵਾਸੀ ਬਣਨ ਲੱਗ ਪਏ। ਇਸ ਸ਼ਹਾਦਤ ਨੇ ਜਨ-ਜਨ ਦੀ ਚੇਤਨਾ ਵਿਚ ਮਾਨਵ-ਕਲਿਆਣ ਲਈ ਜ਼ਬਰ, ਜ਼ੁਲਮ, ਅੱਤਿਆਚਾਰ, ਅਨਿਆ ਅਤੇ ਕੱਟੜਤਾ ਵਿਰੁੱਧ ਧਰਮ-ਯੁੱਧ ਦਾ ਚਾਉ ਪੈਦਾ ਕੀਤਾ। ਲੋੜ ਹੈ ਕਿ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਨੇ ਮਾਨਵ-ਸਮਾਜ ਦੇ ਕਲਿਆਣ ਲਈ ਜੋ ਕੀਰਤੀਮਾਨ ਸਥਾਪਿਤ ਕੀਤੇ ਸਨ ਉਨ੍ਹਾਂ ਨੂੰ ਮੁੜ ਆਪਣੇ ਜੀਵਨ ਵਿਚ ਧਾਰਨ ਕਰਦਿਆਂ ਪਰਹਿੱਤ, ਪਰਉਪਕਾਰ ਅਤੇ ਦੂਜਿਆਂ ਦੇ ਦੁਖ-ਦਰਦ ਨਿਵਾਰਨ ਦੀ ਭਾਵਨਾ ਪੈਦਾ ਕਰ ਕੇ ਮਾਨਵ-ਕਲਿਆਣ ਦੇ ਪਾਂਧੀ ਬਣੀਏ। ਸਮੁੱਚੀ ਮਾਨਵਤਾ ਦੇ ਸੁਖ ਲਈ ਆਪ ਦੁਖ ਸਹਿਣਾ, ਸਰੀਰਕ ਕਸ਼ਟ ਸਹਾਰਨੇ, ਨਿੱਜ ਸੁਆਰਥਾਂ ਨੂੰ ਤਿਆਗ ਕੇ, ਸੱਚ ਧਰਮ ਦੀ ਸਥਾਪਨਾ ਲਈ ਬਲੀਦਾਨ ਦੇਣਾ ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਦਾ ਸਮਾਜਿਕ ਸੰਦਰਭ ਹੈ।

**ਹਵਾਲੇ :**

੧. Those who die in the "holy war (jihad) are Martyrs"- James Hastinge, Vol II P.63
੨. *ਸ਼ਹੀਦ ਬਿਲਾਸ,* (ਕਵੀ ਸੇਵਾ ਸਿੰਘ), ਗਿ. ਗਰਜਾ ਸਿੰਘ (ਸੰਪਾ.) ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, ੧੯੬੧, ਪੰਨਾ ੧, ੯੨, ੯੩
੩. *ਸ਼ਹੀਦ ਬਿਲਾਸ,* (ਕਵੀ ਸੇਵਾ ਸਿੰਘ), ਗਿ. ਗਰਜਾ ਸਿੰਘ (ਸੰਪਾ.) ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, ੧੯੬੧, ਪੰਨਾ ੧, ੯੨, ੯੩
੪. *ਸ਼ਹੀਦ ਬਿਲਾਸ,* (ਕਵੀ ਸੇਵਾ ਸਿੰਘ), ਗਿ. ਗਰਜਾ ਸਿੰਘ (ਸੰਪਾ.) ਪੰਜਾਬੀ ਸਾਹਿਤ ਅਕਾਦਮੀ, ਲੁਧਿਆਣਾ, ੧੯੬੧, ਪੰਨਾ ੧, ੯੨, ੯੩
੫. *ਬੰਸਾਵਲੀ ਨਾਮਾ,* ਕੇਸਰ ਸਿੰਘ ਛਿੱਬਰ, ਚਰਨ ਤੇਰਵਾਂ
੬. *ਪੰਥ ਪ੍ਰਕਾਸ਼,* ਗਿ. ਗਿਆਨ ਸਿੰਘ, ਬਿਸਰਾਮ ੪੩
੭. *ਸਿੰਘ ਸਾਗਰ,* ਅਧਿ. ੧੧.੫੭, ਵੀਰ ਸਿੰਘ ਬਲ
੮. *ਸ਼ਹੀਦ ਬਿਲਾਸ,* ਪੰਨਾ ੧੭
੯. *ਉਕਤ*
੧੦. *ਉਕਤ*
੧੧. *ਇਹ ਪਿੰਡ ਮੁਲਤਾਨ ਤੋਂ ੭੫ ਕੁ ਮੀਲ ਦੂਰ ਸਥਿਤ ਹੈ।*
੧੨. *ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੀ ਸੁਪਤਨੀ*
੧੩. *ਸ਼ਹੀਦ ਬਿਲਾਸ,* ਪੰਨਾ ੯੪

■

# ਭਾਈ ਰਣਧੀਰ ਸਿੰਘ ਜੀ

*-ਸਿਮਰਜੀਤ ਸਿੰਘ**

ਜ਼ਿਲ੍ਹਾ ਲੁਧਿਆਣਾ ਵਿਚ ਨਾਰੰਗਵਾਲ ਪਿੰਡ ਹੈ। ਇਹ ਪਿੰਡ ਲੁਧਿਆਣਾ ਜੋਧਾਂ-ਅਹਿਮਦਗੜ੍ਹ ਸੜਕ ਤੋਂ ੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਰੇਲਵੇ ਸਟੇਸ਼ਨ ਕਿਲ੍ਹਾ ਰਾਏਪੁਰ ਇਸ ਪਿੰਡ ਤੋਂ ੫ ਕਿਲੋਮੀਟਰ ਦੂਰ ਹੈ। ਇਸ ਪਿੰਡ ਵਿਚ ਗਰੇਵਾਲ ਬੰਸ ਨਾਲ ਸੰਬੰਧਿਤ ਜੱਟਾਂ ਦਾ ਨਿਵਾਸ ਹੈ। ਇਸ ਬੰਸ ਦੇ ਲੋਕ ੧੪੬੯ ਈ. ਦੇ ਨੇੜੇ ਪੰਜਾਬ ਵਿਚ ਆਏ ਸਨ। ਇਨ੍ਹਾਂ ਨੇ ਪੰਜਾਬ ਵਿਚ ਆ ਕੇ ਸਭ ਤੋਂ ਪਹਿਲਾਂ ਪਰਿਮਾਲ, ਲਲਤੋਂ ਤੇ ਗੁਜਰਵਾਲ ਆਦਿ ਪਿੰਡ ਅਬਾਦ ਕੀਤੇ ਸਨ। ਚੰਦੇਲ ਰਾਜਾ ਦੀ ਪੀੜੀ ਵਿੱਚੋਂ ਰਾਜਾ ਬੈਰਸੀ ਹੋਇਆ ਹੈ ਜਿਸ ਦੀ ਸਤਾਰ੍ਹਵੀਂ ਪੀੜ੍ਹੀ ਦੇ ਚੌਧਰੀ ਗੁਜਰ ਨੇ ੧੪੬੯ ਈ. ਵਿਚ ਹਿਸਾਰ ਦੇ ਇਲਾਕੇ 'ਚੋਂ ਆ ਕੇ ਗੁਜਰਵਾਲ ਪਿੰਡ ਦੀ ਮੋਹੜੀ ਗੱਡ ਕੇ ਅਬਾਦ ਕੀਤਾ ਸੀ ਅਤੇ ਇਸ ਇਲਾਕੇ ਦੀ ੫੪ ਹਜ਼ਾਰ ਵਿਘੇ ਜ਼ਮੀਨ 'ਤੇ ਕਬਜ਼ਾ ਕੀਤਾ ਸੀ। ਗੁਜਰਵਾਲ ਪਿੰਡ ਵਿੱਚੋਂ ਇਸ ਬੰਸ ਦੇ ਲੋਕ ਅੱਗੇ ਕਿਲ੍ਹਾ ਰਾਏਪੁਰ, ਲੋਹਗੜ੍ਹ, ਫਲੇਵਾਲ, ਮਹਿਮਾ ਸਿੰਘ ਵਾਲਾ ਤੇ ਨਾਰੰਗਵਾਲ ਵਿਚ ਅਬਾਦ ਹੋ ਗਏ। ਇਸ ਇਲਾਕੇ ਵਿਚ ਇਨ੍ਹਾਂ ਨੇ ੬੪ ਪਿੰਡ ਅਬਾਦ ਕੀਤੇ। ਸੰਨ ੧੬੩੧ ਈ. ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਜਰਵਾਲ ਪਿੰਡ ਵਿਚ ਆਪਣੇ ਪਵਿੱਤਰ ਚਰਨ ਪਾਏ। ਗੁਰੂ ਜੀ ਦੀਆਂ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਇਨ੍ਹਾਂ ਨੇ ਸਿੱਖੀ ਧਾਰਨ ਕਰ ਲਈ। ਇਸ ਬੰਸ ਦੇ ਲੋਕਾਂ ਦਾ ਇਲਾਕੇ ਵਿਚ ਬਹੁਤ ਮਾਣ-ਸਨਮਾਨ ਹੈ। ਇਲਾਕੇ ਵਿਚ ਇਹ ਕਹਾਵਤ ਆਮ ਹੈ "ਟਿੱਕਾ ਧਾਲੀਵਾਲਾਂ ਦਾ, ਚੌਧਰ ਗਰੇਵਾਲਾਂ ਦੀ, ਬਜ਼ੁਰਗੀ ਗਿੱਲਾਂ ਨੂੰ"। ਭਾਰਤ ਦੀ ਅਜ਼ਾਦੀ ਦੇ ਮਹਾਨ ਸ਼ਹੀਦ ਸ. ਕਰਤਾਰ ਸਿੰਘ ਸਰਾਭਾ ਵੀ ਇਸੇ ਬੰਸ ਵਿੱਚੋਂ ਹਨ।

ਇਸ ਬੰਸ ਵਿੱਚੋਂ ਪਿੰਡ ਨਾਰੰਗਵਾਲ ਦੇ ਵਸਨੀਕ ਸ. ਵਸਾਵਾ ਸਿੰਘ ਜੀ ਇਲਾਕੇ ਦੀ ਇਕ ਅਹਿਮ ਸ਼ਖ਼ਸੀਅਤ ਸਨ। ਸ. ਵਸਾਵਾ ਸਿੰਘ ਦੇ ਘਰ ਸ. ਨੱਥਾ ਸਿੰਘ ਦਾ ਜਨਮ ਹੋਇਆ। ਸ. ਨੱਥਾ ਸਿੰਘ ਅੰਗਰੇਜ਼ੀ-ਫ਼ਾਰਸੀ ਦੇ ਚੰਗੇ ਵਿਦਵਾਨ ਸਨ। ਇਹ ਨਾਭਾ ਰਿਆਸਤ ਦੇ ਨਾਜ਼ਮ (ਜੱਜ) ਸਨ। ਆਪ ਜੀ ਦਾ ਅਨੰਦ-ਕਾਰਜ ਸਿੱਖ ਇਤਿਹਾਸ ਨਾਲ ਸੰਬੰਧ ਰੱਖਣ ਵਾਲੇ ਸਿੱਖ ਪਰਵਾਰ ਭਾਈ ਭਗਤੂ ਜੀ ਦੇ ਵੰਸ ਦੀ ਗੁਰਮੁਖ ਬੀਬੀ ਪੰਜਾਬ ਕੌਰ ਨਾਲ ਹੋਇਆ। ਭਾਈ ਭਗਤੂ ਜੀ ਨੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਖੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਛਤਰ-ਛਾਇਆ ਹੇਠ ਸਰੋਵਰ ਨੂੰ ਪੱਕਿਆਂ ਕਰਨ ਲਈ ਪਕਾਈਆਂ ਜਾਂਦੀਆਂ ਇੱਟਾਂ ਦੀ ਕਾਰ-ਸੇਵਾ ਵਿਚ ਅਹਿਮ ਹਿੱਸਾ ਪਾਇਆ ਸੀ।

**ਮੁੱਖ ਸੰਪਾਦਕ ਅਤੇ ਮੀਤ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।*

ਮਾਲਵੇ ਦੇ ਪ੍ਰਸਿੱਧ ਪਿੰਡ ਨਾਰੰਗਵਾਲ ਵਿਖੇ ਸ. ਨੱਥਾ ਸਿੰਘ ਦੇ ਘਰ ੭ ਜੁਲਾਈ, ੧੮੭੮ ਈ. ਨੂੰ ਜਿਸ ਬੱਚੇ ਨੇ ਜਨਮ ਲਿਆ, ਮਾਤਾ ਪਿਤਾ ਨੇ ਉਸ ਦਾ ਨਾਂ ਬਸੰਤ ਸਿੰਘ ਰੱਖਿਆ ਜੋ ਵੱਡਾ ਹੋ ਕੇ ਭਾਈ ਰਣਧੀਰ ਸਿੰਘ ਦੇ ਨਾਂ ਨਾਲ ਜਗਤ ਪ੍ਰਸਿੱਧ ਹੋਇਆ।

ਆਪ ਦੀ ਉਮਰ ਲੱਗਭਗ ੮ ਸਾਲ ਸੀ ਕਿ ਆਪ ਜੀ ਦੋ-ਮੰਜ਼ਲਾ ਘਰ ਦੇ ਕੋਠੇ ਤੋਂ ਹੇਠਾਂ ਡਿੱਗ ਗਏ। ਧਰਤੀ 'ਤੇ ਮੂੰਹ ਵੱਜਣ ਨਾਲ ਆਪ ਦੇ ਨੱਕ 'ਤੇ ਗੰਭੀਰ ਸੱਟ ਲੱਗੀ ਅਤੇ ਕਈ ਦਿਨ ਹਸਪਤਾਲ ਰਹਿਣਾ ਪਿਆ। ਇਸ ਸੱਟ ਨਾਲ ਆਪ ਜੀ ਦੇ ਨੱਕ ਦਾ ਆਕਾਰ ਸਦਾ ਲਈ ਚਪਟਾ ਹੋ ਗਿਆ।

ਆਪ ਦੇ ਬਚਪਨ ਦਾ ਜ਼ਿਆਦਾ ਸਮਾਂ ਨਾਭਾ ਵਿਖੇ ਗੁਜ਼ਰਿਆ ਅਤੇ ਮੁੱਢਲੀ ਸਿੱਖਿਆ ਨਾਭੇ ਤੋਂ ਹੀ ਪ੍ਰਾਪਤ ਕੀਤੀ। ਆਪ ਨੂੰ ਫੁੱਲਾਂ ਨਾਲ ਬਹੁਤ ਪਿਆਰ ਸੀ। ਆਪ ਰਾਜਾ ਹੀਰਾ ਸਿੰਘ ਨਾਭਾ ਦੇ ਫੁੱਲਾਂ ਦੇ ਬਾਗ਼ ਵਿਚ ਅਕਸਰ ਜਾਂਦੇ ਅਤੇ ਫੁੱਲਾਂ ਨੂੰ ਦੇਖ ਕੇ ਬਹੁਤ ਖੁਸ਼ ਹੁੰਦੇ ਸਨ। ਰਾਜਾ ਹੀਰਾ ਸਿੰਘ ਆਪ ਜੀ ਦੇ ਸੁਭਾਅ ਤੋਂ ਬਹੁਤ ਪ੍ਰਭਾਵਿਤ ਸੀ ਅਤੇ ਆਪ ਜੀ ਨੂੰ ਬਹੁਤ ਪਿਆਰ ਕਰਦਾ ਸੀ।

ਕਾਲਜ ਦੀ ਪੜਾਈ ਲਈ ਆਪ ਨੂੰ ਮਿਸ਼ਨ ਕਾਲਜ, ਲਾਹੌਰ ਵਿਖੇ ਭੇਜ ਦਿੱਤਾ ਗਿਆ। ਕਾਲਜ ਵਿਚ ਪੜਾਈ ਸਮੇਂ ਆਪ ਜੀ ਨੂੰ ਪਿਤਾ ਜੀ ਵੱਲੋਂ ਲਿਖੀ ਚਿੱਠੀ ਰਾਹੀਂ ਸਵੇਰੇ ਜਪੁ ਜੀ ਸਾਹਿਬ ਅਤੇ ਸ਼ਾਮ ਨੂੰ ਰਹਰਾਸਿ ਸਾਹਿਬ ਦਾ ਪਾਠ ਕਰਨ ਦੀ ਪ੍ਰੇਰਨਾ ਕੀਤੀ ਗਈ। ਜਿਸ ਅਨੁਸਾਰ ਆਪ ਨੇ ਨਾ ਕੇਵਲ ਨਿੱਤਨੇਮ ਦੀਆਂ ਬਾਣੀਆਂ ਹੀ ਕੰਠ ਕਰ ਲਈਆਂ ਬਲਕਿ ਹੋਰ ਵੀ ਬਹੁਤ ਸਾਰੀ ਬਾਣੀ ਕੰਠ ਕਰ ਲਈ। ਆਪ ਜੀ ਨੂੰ ਹਾਕੀ ਖੇਡਣ ਦਾ ਵੀ ਬਹੁਤ ਸ਼ੌਕ ਸੀ, ਆਪ ਕਾਲਜ ਦੀ ਹਾਕੀ ਟੀਮ ਦੇ ਕੈਪਟਨ ਵੀ ਰਹੇ। ਲਾਹੌਰ ਰਹਿੰਦੇ ਸਮੇਂ ਆਪ ਸਿੱਖਾਂ ਦੇ ਇਤਿਹਾਸਿਕ ਸਥਾਨ ਗੁਰਦੁਆਰਾ ਡੇਹਰਾ ਸਾਹਿਬ, ਸ਼ਹੀਦ ਗੰਜ ਭਾਈ ਤਾਰੂ ਸਿੰਘ, ਗੁਰਦੁਆਰਾ ਸ਼ਹੀਦ ਸਿੰਘ ਸਿੰਘਣੀਆਂ ਆਦਿ ਦੇ ਦਰਸ਼ਨਾਂ ਲਈ ਜਾਂਦੇ ਅਤੇ ਇਤਿਹਾਸ ਦੀ ਜਾਣਕਾਰੀ ਪ੍ਰਾਪਤ ਕਰਦੇ ਸਨ। ਆਪ ਜੀ ਨੇ ਮਿਸ਼ਨ ਕਾਲਜ ਲਾਹੌਰ ਤੋਂ ੧੯੦੦ ਈ. ਵਿਚ ਬੀ.ਏ. ਪਾਸ ਕਰ ਲਈ।

ਆਪ ਜੀ ਦੇ ਪਿਤਾ ਜੀ ਚਾਹੁੰਦੇ ਸਨ ਕਿ ਆਪ ਕ੍ਰਿਸਚੀਅਨ ਮਿਸ਼ਨ ਸਕੂਲ ਵਿਚ ਅਧਿਆਪਕ ਦੇ ਤੌਰ 'ਤੇ ਕੰਮ ਕਰਨ। ਪਿਤਾ ਜੀ ਦੇ ਕਹਿਣ 'ਤੇ ਆਪ ਜੀ ਨੇ ਸਕੂਲ ਵਿਚ ਪੜ੍ਹਾਉਣਾ ਸ਼ੁਰੂ ਕਰ ਦਿੱਤਾ। ਆਪ ਜੀ ਨੇ ਪਹਿਲੇ ਦਿਨ ਬੱਚਿਆਂ ਦੀ ਪ੍ਰਾਰਥਨਾ ਦੇ ਸਮੇਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਇਕ ਸ਼ਬਦ ਪੜ੍ਹ ਕੇ ਬੱਚਿਆਂ ਨੂੰ ਸੁਣਾਇਆ। ਸਕੂਲ ਦੀ ਕਾਰਗੁਜ਼ਾਰੀ ਆਪ ਜੀ ਦੇ ਮਨ ਨੂੰ ਚੰਗੀ ਨਾ ਲੱਗੀ ਅਤੇ ਆਪ ਨੇ ਦੋ-ਤਿੰਨ ਦਿਨਾਂ ਬਾਅਦ ਹੀ ਸਕੂਲ ਛੱਡ ਦਿੱਤਾ।

ਆਪ ਜੀ ਦਾ ਅਨੰਦ-ਕਾਰਜ ਨਾਭਾ ਦੇ ਗੁਰਸਿੱਖ ਪਰਵਾਰ ਵਿਚ ਸ. ਬਚਨ ਸਿੰਘ ਦੀ ਸਪੁੱਤਰੀ ਬੀਬੀ ਕਰਤਾਰ ਕੌਰ ਨਾਲ ਹੋਇਆ।

ਸੰਨ ੧੯੦੨ ਈ. ਵਿਚ ਆਪ ਨਾਇਬ ਤਹਿਸੀਲਦਾਰ ਦੀ ਨੌਕਰੀ 'ਤੇ ਤਾਇਨਾਤ

ਹੋ ਗਏ। ਆਪ ਦਾ ਕਾਰਜ-ਖੇਤਰ ਲੁਧਿਆਣਾ ਜ਼ਿਲ੍ਹੇ ਦੀ ਸਮਰਾਲਾ ਤਹਿਸੀਲ ਦਾ ਖੇੜੀ ਪਿੰਡ ਨਿਯਤ ਕੀਤਾ ਗਿਆ। ਉਨ੍ਹਾਂ ਦਿਨਾਂ ਵਿਚ ਪੰਜਾਬ ਵਿਚ ਪਲੇਗ ਦੀ ਬੀਮਾਰੀ ਫੈਲੀ ਹੋਈ ਸੀ। ਭਾਈ ਸਾਹਿਬ ਇਕ ਅੰਗਰੇਜ਼ ਡਾਕਟਰ ਨਾਲ ਨਿੱਜੀ ਸਹਾਇਕ ਵਜੋਂ ਡਿਊਟੀ ਨਿਭਾ ਰਹੇ ਸਨ। ਆਪ ਨੇ ਆਪਣੀ ਨੌਕਰੀ ਬੜੀ ਹੀ ਇਮਾਨਦਾਰੀ ਅਤੇ ਸੱਚੇ ਦਿਲ ਨਾਲ ਕੀਤੀ ਜਦੋਂ ਕਿ ਉੱਥੋਂ ਦਾ ਅਮਲਾ ਅਤੇ ਹੋਰ ਕਰਮਚਾਰੀ ਰਿਸ਼ਵਤੀ ਸਨ। ਉਹ ਫੰਡਾਂ ਦੀ ਰਕਮ ਵੀ ਹੇਰਾਫੇਰੀ ਨਾਲ ਖੁਰਦ-ਬੁਰਦ ਕਰ ਕੇ ਆਪਣੇ ਖਾਤਿਆਂ ਵਿਚ ਪੁਆ ਲੈਂਦੇ ਸਨ। ਖੁਸ਼ਾਮਦ-ਪਸੰਦ ਜ਼ੈਲਦਾਰ ਅਤੇ ਸਫੈਦਪੋਸ਼ ਕਈ ਢੰਗਾਂ ਨਾਲ ਰਿਸ਼ਵਤ ਅਤੇ ਤੋਹਫ਼ੇ ਦਿੰਦੇ ਸਨ ਜੋ ਆਪ ਜੀ ਨੂੰ ਚੰਗੇ ਨਹੀਂ ਸੀ ਲੱਗਦੇ। ਆਪ ਜੀ ਨੇ ਇਨ੍ਹਾਂ ਸਾਰਿਆਂ ਨੂੰ ਭ੍ਰਿਸ਼ਟਾਚਾਰ ਤੋਂ ਰੋਕ ਦਿੱਤਾ ਜਿਸ ਨਾਲ ਉਹ ਇਨ੍ਹਾਂ ਤੋਂ ਅੰਦਰੋਂ-ਅੰਦਰੀ ਬੜੇ ਦੁਖੀ ਹੋਏ। ਉਨ੍ਹਾਂ ਨੇ ਭਾਈ ਸਾਹਿਬ ਵਿਰੁੱਧ ਇਕ ਝੂਠੀ ਸ਼ਿਕਾਇਤ ਵੀ ਅੰਗਰੇਜ਼ ਡਾਕਟਰ ਨੂੰ ਕਰ ਕੇ ਉਨ੍ਹਾਂ ਨੂੰ ਆਪਣੇ ਰਾਹ ਵਿਚ ਹਟਾਉਣ ਦੀ ਕੋਸ਼ਿਸ਼ ਕੀਤੀ, ਪਰੰਤੂ ਜਦੋਂ ਭਾਈ ਸਾਹਿਬ ਨੇ ਉਨ੍ਹਾਂ ਦਾ ਪਾਜ ਉਘੇੜਿਆ ਤਾਂ ਉਨ੍ਹਾਂ ਨੂੰ ਲੈਣੇ ਦੇ ਦੇਣੇ ਪੈ ਗਏ। ਭਾਈ ਸਾਹਿਬ ਜੀ ਦੀ ਸੱਚੀ-ਸੁੱਚੀ ਸ਼ਖ਼ਸੀਅਤ ਦਾ ਡਾਕਟਰ ਦੇ ਮਨ 'ਤੇ ਬਹੁਤ ਪ੍ਰਭਾਵ ਪਿਆ। ਡਾਕਟਰ ਭਾਈ ਸਾਹਿਬ ਨਾਲ ਅਧਿਆਤਮਿਕ ਵਿਚਾਰਾਂ ਕਰਨ ਲੱਗ ਪਿਆ। ਉਸ ਡਾਕਟਰ ਨੇ ਭਾਈ ਸਾਹਿਬ ਜੀ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਬਾਰੇ ਬਹੁਤ ਵੱਡਮੁਲੀ ਜਾਣਕਾਰੀ ਪ੍ਰਾਪਤ ਕੀਤੀ। ਉਸ ਅੰਗਰੇਜ਼ ਦੇ ਕਹਿਣ 'ਤੇ ਭਾਈ ਸਾਹਿਬ ਨੇ ਇਕ ਪੁਸਤਕ 'ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪੂਜਾ ਬੁੱਤ ਪ੍ਰਸਤੀ ਹੈ?' ਦੀ ਰਚਨਾ ਵੀ ਕੀਤੀ। ਅੰਗਰੇਜ਼ ਅਫਸਰ ਨੇ ਆਪ ਦੀ ਇਮਾਨਦਾਰੀ ਅਤੇ ਉੱਚ ਇਖ਼ਲਾਕ ਦੀ ਬਹੁਤ ਸ਼ਲਾਘਾ ਕੀਤੀ। ਆਪ ਜੀ ਦੀ ਇਮਾਨਦਾਰੀ ਅਤੇ ਕੰਮ ਤੋਂ ਪ੍ਰਭਾਵਿਤ ਹੋ ਕੇ ਆਪ ਜੀ ਦੀ ਤਰੱਕੀ ਕਰ ਦਿੱਤੀ ਗਈ, ਪਰੰਤੂ ਇਸ ਕੰਮ ਵਿਚ ਉਨ੍ਹਾਂ ਦਾ ਦਿਲ ਨਾ ਲੱਗਦਾ ਅਤੇ ਸੰਸਾਰਿਕ ਲੋਕਾਂ ਦੇ ਕਸ਼ਟ ਦੇਖ ਕੇ ਆਪ ਵਿਆਕੁਲ ਹੋ ਜਾਂਦੇ। ਉਨ੍ਹਾਂ ਨੇ ਮਹਿਸੂਸ ਕੀਤਾ ਕਿ ਅਫਸਰ ਲੋਕਾਂ ਦੀ ਸੇਵਾ ਨਹੀਂ ਕਰਦੇ, ਬਲਕਿ ਉਨ੍ਹਾਂ ਨੂੰ ਡਾਕੂਆਂ ਵਾਂਗ ਲੁੱਟਦੇ ਹਨ। ਅੱਤਿਆਚਾਰੀ ਲੋਕ ਝੂਠੀਆਂ ਗਵਾਹੀਆਂ ਅਤੇ ਰਿਸ਼ਵਤਾਂ ਦੇ ਕੇ ਬਚ ਜਾਂਦੇ ਹਨ, ਗਵਾਹ ਪੈਸੇ ਲੈ ਕੇ ਮੁੱਕਰ ਜਾਂਦੇ ਹਨ ਅਤੇ ਸੱਚੇ ਬੰਦੇ ਦੀ ਕੋਈ ਨਹੀਂ ਸੁਣਦਾ, ਉਹ ਇਨ੍ਹਾਂ ਝੂਠੇ ਕੇਸਾਂ ਵਿਚ ਫਸ ਜਾਂਦੇ ਹਨ। ਆਖਿਰ ਇਕ ਦਿਨ ਆਪ ਜੀ ਨੇ ਨੌਕਰੀ ਛੱਡ ਦਿੱਤੀ।

੧੪ ਜੂਨ, ੧੯੦੩ ਈ. ਨੂੰ ਆਪ ਜੀ ਨੇ ਫਿਲੌਰ ਦੇ ਨੇੜੇ ਬਕਾਪੁਰ ਵਿਖੇ ਪੰਜ ਪਿਆਰਿਆਂ ਤੋਂ ਖੰਡੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਆਪ ਜੀ ਦਾ ਨਾਂ ਰਣਧੀਰ ਸਿੰਘ ਰੱਖਿਆ ਗਿਆ। ਆਪ ਜੀ ਨੇ ਨਾਰੰਗਵਾਲ ਜਾ ਕੇ ਇਕ ਸ਼ਬਦੀ ਜਥਾ ਤਿਆਰ ਕੀਤਾ ਜੋ ਸੰਗਤਾਂ ਵਿਚ ਜਾ ਕੇ ਨਾਮ-ਸਿਮਰਨ ਅਤੇ ਗੁਰਬਾਣੀ ਦਾ ਕੀਰਤਨ ਕਰ ਕੇ ਸੰਗਤਾਂ ਨੂੰ ਗੁਰੂ-ਘਰ ਨਾਲ ਜੋੜਨ ਦੀ ਸੇਵਾ ਕਰਦਾ ਸੀ। ਇਨ੍ਹਾਂ ਸਾਲਾਂ ਵਿਚ ਆਪ ਜੀ ਨੇ ਕਈ ਵਾਰ ਇੱਕੋ ਚੌਂਕੜੇ ਵਿਚ ਬੈਠ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸਰਵਣ ਕੀਤਾ।

੧੯੦੫ ਈ. ਵਿਚ ਆਪ ਨੇ ਸ. ਸ਼ਾਮ ਸਿੰਘ ਅਟਾਰੀ ਵਾਲੇ ਦੇ ਪੋਤਰੇ ਸ. ਹਰਬੰਸ ਸਿੰਘ ਦੀ ਪ੍ਰੇਰਨਾ ਸਦਕਾ ਹੋਸਟਲ ਦੇ ਮੁੱਖ ਸੁਪਰਡੈਂਟ ਦੇ ਤੌਰ 'ਤੇ ਨੌਕਰੀ ਕਰ ਲਈ। ਉੱਥੇ ਵੀ ਕੁਝ ਸਮਾਂ ਬਾਅਦ ਆਪ ਨੇ ਨੌਕਰੀ ਛੱਡ ਦਿੱਤੀ ਅਤੇ ਗੁਰਮਤਿ ਪ੍ਰਚਾਰ ਨੂੰ ਆਪਣਾ ਮੁੱਖ ਉਦੇਸ਼ ਬਣਾ ਲਿਆ। ਆਪ ਨੇ ਪੰਚ ਖਾਲਸਾ ਦੀਵਾਨ, ਸ੍ਰੀ ਦਮਦਮਾ ਸਾਹਿਬ ਬਣਾਇਆ ਅਤੇ ੧੯੦੯ ਈ. ਤੋਂ ਲੈ ਕੇ ੧੯੧੪ ਈ. ਤਕ ਬੜੇ ਜੋਸ਼ ਨਾਲ ਹਫਤਾਵਾਰੀ ਕੀਰਤਨ ਦੀਵਾਨ ਲਗਾਉਂਦੇ ਰਹੇ। ਉਨ੍ਹਾਂ ਦਿਨਾਂ ਵਿਚ ਗੁਰਦੁਆਰਾ ਸਾਹਿਬਾਨ ਮਹੰਤਾਂ ਦੇ ਕਬਜ਼ੇ ਵਿਚ ਸਨ ਜੋ ਗੁਰਦੁਆਰਿਆਂ ਦੀ ਜਾਇਦਾਦਾਂ ਨੂੰ ਨਿੱਜੀ ਸਮਝਣ ਲੱਗ ਪਏ ਸਨ। ਉਨ੍ਹਾਂ ਨੇ ਗੁਰਦੁਆਰਿਆਂ ਵਿਚ ਕਈ ਤਰ੍ਹਾਂ ਦੇ ਕੁਕਰਮ ਕਰਨੇ ਸ਼ੁਰੂ ਕਰ ਦਿੱਤੇ ਸਨ। ਇਨ੍ਹਾਂ ਮਨਮਤੀਆਂ ਵਿਚ ਸੁਧਾਰ ਕਰਨ ਲਈ ਗੁਰਦੁਆਰਾ ਸੁਧਾਰ ਲਹਿਰ ਸ਼ੁਰੂ ਹੋ ਚੁੱਕੀ ਸੀ।

ਗੁਰਦੁਆਰਾ ਸ੍ਰੀ ਰਕਾਬ ਗੰਜ ਸਾਹਿਬ, ਦਿੱਲੀ ਦੀ ਦੀਵਾਰ ਦੇ ਮਾਮਲੇ ਤੋਂ ਸਿੱਖਾਂ ਦੀ ਅੰਗਰੇਜ਼ਾਂ ਨਾਲ ਟੱਕਰ ਹੋਈ। ਵਾਇਸਰਾਏ ਹਾਊਸ ਜੋ ਰਾਇਸੀਨਾ ਪਹਾੜੀ 'ਤੇ ਬਣਨਾ ਸੀ, ਉਸ ਦੇ ਵਾਧੇ ਲਈ ਸਰਕਾਰ ਨੇ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਦੀਵਾਰ ਢਾਹ ਦਿੱਤੀ। ਸਿੱਖਾਂ ਵਿਚ ਵਧਦੇ ਜਬਰਦਸਤ ਰੋਹ ਨੂੰ ਪਹਿਲਾਂ ਪਹਿਲ ਅੰਗਰੇਜ਼ ਨਾ ਸਮਝ ਸਕੇ ਕਿ ਇਕ ਦੀਵਾਰ ਦੇ ਗਿਰਨ ਨਾਲ ਤਾਂ ਕੋਈ ਸਿੱਖਾਂ ਦੇ ਧਰਮ ਵਿਚ ਦਖ਼ਲ-ਅੰਦਾਜ਼ੀ ਨਹੀਂ ਹੈ। ਮਾਹੌਲ ਇਤਨਾ ਸੰਜੀਦਾ ਹੋ ਗਿਆ ਕਿ ਪੰਜਾਬ ਤੋਂ ਸ਼ਹੀਦੀ ਜਥੇ ਦਿੱਲੀ ਵੱਲ ਰਵਾਨਾ ਹੋ ਗਏ ਜਿਨ੍ਹਾਂ ਵਿਚ ਭਾਈ ਰਣਧੀਰ ਸਿੰਘ ਜੀ ਵੀ ਸ਼ਾਮਲ ਸਨ। ਇਹ ਸ਼ਹੀਦੀ ਜਥੇ ਹਾਲੇ ਦਿੱਲੀ ਪਹੁੰਚੇ ਵੀ ਨਹੀਂ ਸਨ ਕਿ ਸਰਕਾਰ ਨੇ ਪਹਿਲਾਂ ਹੀ ਦੀਵਾਰ ਬਣਾ ਦਿੱਤੀ। ਆਪ ਜੀ ਨੇ ਵੱਡੇ ਸਾਹਿਬਜ਼ਾਦਿਆਂ ਦੇ ਸ਼ਹੀਦੀ ਜੋੜ-ਮੇਲੇ ਸਮੇਂ ਚਮਕੌਰ ਸਾਹਿਬ ਵਿਖੇ ਗੁਰਮਤਿ ਤੇ ਸਿੱਖ ਰਹਿਤ ਮਰਯਾਦਾ ਤੋਂ ਉਲਟ ਹੁੰਦੇ ਕੰਮਾਂ ਨੂੰ ਦੇਖ ਕੇ ਮਹੰਤਾਂ ਤੋਂ ਗੁਰਧਾਮਾਂ ਦਾ ਕਬਜ਼ਾ ਲੈ ਕੇ ਪੰਥ ਨੂੰ ਸੌਂਪਿਆ।

ਸੰਨ ੧੯੧੪ ਈ. ਵਿਚ ਅਮਰੀਕਾ ਅਤੇ ਕੈਨੇਡਾ ਵਰਗੇ ਮੁਲਕਾਂ ਤੋਂ ਭਾਰਤ ਦੀ ਅਜ਼ਾਦੀ ਲਈ ਅਨੇਕਾਂ ਕਾਰਕੁੰਨ ਭਾਰਤ ਪਹੁੰਚ ਰਹੇ ਸਨ। ਆਪ ਜੀ ਵੀ ਦੇਸ਼ ਦੀ ਅਜ਼ਾਦੀ ਲਈ ਗ਼ਦਰ ਲਹਿਰ ਵਿਚ ਕੁੱਦ ਪਏ। ਆਪ ਜੀ ਨੇ ਗ਼ਦਰੀ ਬਾਬਿਆਂ ਦਾ ਪੂਰਾ ਸਾਥ ਦਿੱਤਾ। ਆਪ ਜੀ ਨੇ ਸ. ਕਰਤਾਰ ਸਿੰਘ ਜੀ ਸਰਾਭਾ ਨਾਲ ਮਿਲ ਕੇ ੧੯ ਫਰਵਰੀ, ੧੯੧੫ ਈ. ਨੂੰ ਗ਼ਦਰ ਦਿਵਸ ਮਿੱਥਿਆ। ਆਪ ੧੯ ਫਰਵਰੀ ਦੀ ਸ਼ਾਮ ਨੂੰ ਆਪਣੇ ੬੦ ਸਾਥੀਆਂ ਨਾਲ ਫਿਰੋਜ਼ਪੁਰ ਛਾਉਣੀ ਵਿਚ ਬਗਾਵਤ ਕਰਨ ਲਈ ਪੁੱਜ ਗਏ। ਉੱਥੇ ਆਪ ਜੀ ਨੂੰ ਖ਼ਬਰ ਮਿਲੀ ਕਿ ਕਿਸੇ ਮੁਖ਼ਬਰ ਨੇ ਉਨ੍ਹਾਂ ਦੀ ਸਕੀਮ ਬਾਰੇ ਅੰਗਰੇਜ਼ਾਂ ਨੂੰ ਇਤਲਾਹ ਦੇ ਦਿੱਤੀ ਹੈ। ਆਪ ਆਪਣੇ ਸਾਥੀਆਂ ਸਮੇਤ ਘਰਾਂ ਨੂੰ ਵਾਪਸ ਚਲੇ ਗਏ। ਅੰਗਰੇਜ਼ ਸਰਕਾਰ ਚੌਕਸ ਹੋ ਗਈ ਅਤੇ ਉਨ੍ਹਾਂ ਨੇ ਦੇਸ਼-ਭਗਤਾਂ ਨੂੰ ਫੜਨਾ ਸ਼ੁਰੂ ਕਰ ਦਿੱਤਾ। ਆਪ ਜੀ ਨੂੰ ਲਾਹੌਰ ਸਾਜ਼ਿਸ਼ ਕੇਸ ਦੇ ਨਾਇਕ ਮੰਨਿਆ ਜਾਂਦਾ ਹੈ। ਆਪ ਜੀ

ਨੂੰ ਵੀ ਹੋਰਨਾਂ ਦੇਸ਼-ਭਗਤਾਂ ਵਾਂਗ ੯ ਮਈ, ੧੯੧੫ ਈ. ਨੂੰ ਨਾਭੇ ਤੋਂ ਗ੍ਰਿਫ਼ਤਾਰ ਕਰ ਕੇ ਮੁਲਤਾਨ ਦੀ ਜੇਲ੍ਹ ਵਿਚ ਨਜ਼ਰਬੰਦ ਕਰ ਦਿੱਤਾ ਗਿਆ। ਆਪ ਜੀ 'ਤੇ ਤਿੰਨ ਫਰਦ-ਏ-ਜ਼ੁਰਮ ਲਗਾਏ ਗਏ:-

੧. ਗੁਰਦੁਆਰਾ ਰਕਾਬ ਗੰਜ ਦੀ ਕੰਧ ਲਈ ਬਗਾਵਤ।

੨. ਸ. ਕਰਤਾਰ ਸਿੰਘ ਸਰਾਭਾ ਨਾਲ ਮਿਲ ਕੇ ਰਜਮੈਂਟਾਂ ਵਿਚ ਅੰਗਰੇਜ਼ਾਂ ਵਿਰੁੱਧ ਬਗਾਵਤ ਫੈਲਾਉਣੀ।

੩. ਯੁੱਗ ਪਲਟਾਉ ਪਾਰਟੀ ਦੇ ਨੇਤਾ ਰਾਸ ਬਿਹਾਰੀ ਬੋਸ ਦੇ ਕਹੇ ਅਨੁਸਾਰ ਕ੍ਰਾਂਤੀ ਲਿਆਉਣੀ। ਜੇਲ੍ਹ ਵਿਚ ਹੁੰਦੀਆਂ ਵਧੀਕੀਆਂ ਵਿਰੁੱਧ ਆਪ ਜੀ ਨੇ ਕਈ ਵਾਰ ਭੁੱਖ ਹੜਤਾਲ ਕੀਤੀ। ਆਪ ਜੀ ਨੂੰ ੩੦ ਮਾਰਚ, ੧੯੧੬ ਈ. ਨੂੰ ਉਮਰ ਕੈਦ ਅਤੇ ਸਾਰੀ ਜਾਇਦਾਦ ਜਬਤ ਕਰਨ ਦੀ ਸਜ਼ਾ ਸੁਣਾਈ ਗਈ। ਆਪ ਜੀ ਦੀ ਸਾਰੀ ਜਾਇਦਾਦ ਜਬਤ ਕਰ ਲਈ ਗਈ।

ਜੇਲ੍ਹ ਵਿਚ ਵੀ ਆਪ ਜੀ ਨੇ ਗੁਰਮਤਿ ਦਾ ਪ੍ਰਚਾਰ ਜਾਰੀ ਰੱਖਿਆ। ਆਪ ਜੀ ਦੀ ਸ਼ਖ਼ਸੀਅਤ ਅਤੇ ਸਿੱਖਿਆਵਾਂ ਤੋਂ ਪ੍ਰਭਾਵਿਤ ਹੋ ਕੇ ਬਹੁਤ ਸਾਰੇ ਕੈਦੀਆਂ ਅਤੇ ਮੁਲਾਜ਼ਮਾਂ ਨੇ ਗੁਰਬਾਣੀ, ਸਿਮਰਨ ਅਤੇ ਗੁਰਮਤਿ ਨੂੰ ਜੀਵਨ ਵਿਚ ਅਪਣਾਅ ਲਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇਨ੍ਹਾਂ ਦੇਸ਼-ਭਗਤਾਂ ਦੀ ਰਿਹਾਈ ਲਈ ਸਿੱਖ ਜਗਤ ਨੂੰ ਅਪੀਲ ਕੀਤੀ ਕਿ ੧ ਫਰਵਰੀ, ੧੯੨੩ ਈ. ਨੂੰ ਅਰਦਾਸ ਦਿਵਸ ਮਨਾਇਆ ਜਾਵੇ। ੪ ਅਕਤੂਬਰ, ੧੯੨੩ ਈ. ਵਾਲੇ ਦਿਨ ਆਪ ਜੀ ਨੂੰ ਲਾਹੌਰ ਸੈਂਟਰਲ ਜੇਲ੍ਹ 'ਚੋਂ ਰਿਹਾਅ ਕੀਤਾ ਗਿਆ। ਉੱਘਾ ਦੇਸ਼-ਭਗਤ ਸ. ਭਗਤ ਸਿੰਘ ਆਪ ਜੀ ਦੀਆਂ ਕੁਰਬਾਨੀਆਂ ਤੋਂ ਬਹੁਤ ਪ੍ਰਭਾਵਿਤ ਸੀ। ਆਪ ਜੀ ਦੀ ਰਿਹਾਈ ਵਾਲੇ ਦਿਨ ਸ. ਭਗਤ ਸਿੰਘ ਨੇ ਆਪ ਜੀ ਨਾਲ ਮੁਲਾਕਾਤ ਕੀਤੀ ਅਤੇ ਸਿੱਖੀ ਸਰੂਪ ਵਿਚ ਫਾਂਸੀ 'ਤੇ ਚੜ੍ਹਨ ਦਾ ਵਾਅਦਾ ਵੀ ਕੀਤਾ। ਇਸ ਮੁਲਾਕਾਤ ਦਾ ਜ਼ਿਕਰ ਉੱਘੇ ਲੇਖਕ ਸ. ਜਸਵੰਤ ਸਿੰਘ ਕੰਵਲ ਨੇ ਆਪਣੇ ਸ਼ਬਦਾਂ ਵਿਚ ਕੀਤਾ ਹੈ ਕਿ ਜਦੋਂ ਸ. ਭਗਤ ਸਿੰਘ ਨੇ ਭਾਈ ਰਣਧੀਰ ਸਿੰਘ ਜੀ ਦੇ ਪੈਰੀਂ ਹੱਥ ਲਾਏ ਤਾਂ ਭਾਈ ਸਾਹਿਬ ਨੇ ਕਿਹਾ:

"ਗੁਰੂ ਦਿਆ ਸਿੱਖਾ! ਸਿੱਖੀ ਵਿਚ ਪੈਰੀਂ ਹੱਥ ਲਾਉਣਾ ਮਨਮਤ ਹੈ। ਫਤਹ ਗਜਾਅ। ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹ॥" ਫਤਹ ਬੁਲਾ ਕੇ ਭਾਈ ਸਾਹਿਬ ਨੇ ਸ. ਭਗਤ ਸਿੰਘ ਨੂੰ ਬੁੱਕਲ ਵਿਚ ਲੈ ਲਿਆ। "ਤੂੰ ਗੁਰੂ ਦੇ ਬਹਾਦਰ ਸਿੰਘ ਸੂਰਮਿਆਂ ਵਾਲਾ ਕਾਰਨਾਮਾ ਕੀਤਾ ਹੈ। ਧੰਨ ਤੂੰ, ਧੰਨ ਤੇਰੀ ਜਣਨੀ!!" ਉਨ੍ਹਾਂ ਸੂਰਮੇ ਨੂੰ ਦੋਹਰੀ ਥਾਪੀ ਦਿੱਤੀ।

"ਸਿੰਘ ਸਾਹਿਬ ਜੀ! ਅਸੀਂ ਤੁਹਾਡੇ ਬੱਚੇ ਆਂ; ਪਰ ਅਜ਼ਾਦੀ ਦੀ ਸ਼ਮਾਂ ਦੇ ਪਰਵਾਨੇ ਆਂ। ਪਰ ਕੰਡਿਆਲੀ ਵਾੜ ਤੋੜੇ ਬਿਨਾਂ ਅਜ਼ਾਦੀ ਦਾ ਫੁੱਲ ਹਾਸਲ ਨਹੀਂ ਹੋਣਾ।" ਸ. ਭਗਤ ਸਿੰਘ ਨੇ ਪੂਰੀ ਦ੍ਰਿੜ੍ਹਤਾ ਨਾਲ ਆਖਿਆ। "ਜਦੋ ਤੇਰੇ ਵਰਗੇ ਬੇਖ਼ੌਫ ਸੂਰਮੇ ਅਜ਼ਾਦੀ

ਦੀ ਜੰਗ ਲੜ ਰਹੇ ਹਨ, ਫਤਿਹ ਕਿਵੇਂ ਨਾ ਮਿਲੇਗੀ। " ਸੰਤ ਰਣਧੀਰ ਸਿੰਘ ਨੇ ਹੌਂਸਲੇ ਵਾਲੀ ਥਾਪੀ ਦਿੱਤੀ।

"ਤੁਹਾਡੇ ਵਰਗੇ ਦਰਵੇਸ਼ ਦੇਸ਼-ਭਗਤਾਂ ਦਾ ਅਸ਼ੀਰਵਾਦ ਸਾਡੇ ਨਾਲ ਹੈ, ਗ਼ੁਲਾਮੀ ਦੀਆਂ ਜ਼ੰਜੀਰਾਂ ਕਿਵੇਂ ਨਾ ਟੁੱਟਣਗੀਆਂ?" ਸਰਦਾਰ ਦਾ ਇਰਾਦਾ ਲੋਹੇ ਦਾ ਕਿੱਲ ਬਣਿਆ ਹੋਇਆ ਸੀ।

"ਜਜ਼ਬਾਤ ਪੁੱਤਰਾ ਕੱਚਾ ਸੋਨਾ, ਇਸ ਨੂੰ ਕੁਰਬਾਨੀ ਹੀ ਸ਼ੁੱਧ ਸੋਨਾ ਬਣਾਉਂਦੀ ਐ!"

"ਤੁਸੀ ਮਹਾਂ-ਪੁਰਸ਼ੋ ਤਤਵੇਤਾ ਹੋ, ਜਿਵੇਂ ਚਲਾਓਗੇ, ਉਵੇਂ ਚਲਾਂਗੇ, ਤੁਹਾਡੇ ਬੋਲਾਂ ਵਿਚ ਰੋਸ਼ਨੀ ਵੀ ਐ ਤੇ ਅਮਲ ਦੀ ਪਕਿਆਈ ਵੀ!" ਆਗਿਆਕਾਰੀ ਵਾਂਗ ਸ. ਭਗਤ ਸਿੰਘ ਦੇ ਆਪ ਮੁਹਾਰੇ ਹੱਥ ਜੁੜ ਗਏ।

"ਜੇ ਗੁਰਮੁਖਾ ਇਰਾਦਾ ਇਨ੍ਹਾਂ ਪੱਕਾ ਐ, ਫਿਰ ਗੁਰੂ ਜ਼ਰੂਰ ਫਤਿਹ ਦੇਵੇਗਾ। ਪਰ ਤੂੰ ਐਨੇ ਨਿਸਚੇ ਵਾਲਾ ਗੁਰੂ-ਮਰਯਾਦਾ ਤੋਂ ਕਿਉਂ ਨੱਸਿਆ?" ਭਾਈ ਸਾਹਿਬ ਨੇ ਅੰਦਰ ਹਲੂਣ ਸੁੱਟਿਆ।

"ਤੁਹਾਡਾ ਮਤਲਬ ਮਹਾਂ-ਪੁਰਖੋ ਮੈਂ ਸਮਝਿਆ ਨਹੀਂ!" ਉਸ ਨੇ ਨਾਂਹ ਵਿਚ ਸਿਰ ਹਲਾਇਆ।

"ਸ੍ਰੀ ਗੁਰੂ ਗੋਬਿੰਦ ਸਿੰਘ ਦੇਸ਼ ਭਗਤ ਸੀ ਜਾਂ ਨਹੀਂ?"

"ਉਹ ਤਾਂ ਦੇਸ਼-ਭਗਤੀ ਦੇ ਸਰਤਾਜ ਸਨ, ਜਿਨ੍ਹਾਂ ਸਾਰਾ ਸਰਬੰਸ ਹੀ ਅਜ਼ਾਦੀ ਲਈ ਕੁਰਬਾਨ ਕਰ ਦਿੱਤਾ। ਅਜਿਹੀ ਕੁਰਬਾਨੀ ਦੀ ਮਿਸਾਲ ਦੁਨੀਆ ਦੀ ਤਾਰੀਖ਼ ਵਿਚ ਕਿੱਧਰੇ ਨਹੀਂ ਮਿਲਦੀ ਜੈ ਜੈ ਗੋਬਿੰਦ!" ਸ. ਭਗਤ ਸਿੰਘ ਨੇ ਜੋਸ਼ ਵਿਚ ਨਾਅਰਾ ਖੜਕਾ ਮਾਰਿਆ।

"ਸ੍ਰੀ ਗੁਰੂ ਗੋਬਿੰਦ ਸਿੰਘ ਦੀ ਇਕ ਪਾਸੇ ਜੈ ਬੁਲਾਉਦਾ ਏਂ, ਦੂਜੇ ਪਾਸੇ ਖੈ ਨੂੰ ਗ਼ਲ ਲਾਈ ਬੈਠਾ ਏਂ!" ਭਾਈ ਸਾਹਿਬ ਨੇ ਨੌਜਵਾਨ ਦੇ ਮਨ ਦਾ ਲੋਹਾ ਤੱਤਾ ਵੇਖ ਕੇ ਦੋਹਾਸਨੀ ਸੱਟ ਮਾਰੀ। ਜਿਸ ਨਾਲ ਸਰਦਾਰ ਦੇ ਕੱਚੇ ਭੁਲੇਖੇ ਤਿੜਕ ਗਏ।

"ਤੁਹਾਡਾ ਮਤਲਬ ਕੇਸਾਂ ਤੋਂ ਐ?" ਸਰਦਾਰ ਨੇ ਝੰਜੋੜੇ ਗਏ ਮਨ ਨਾਲ ਪੁੱਛ ਕੀਤੀ।

"ਨਿਰੀ ਦਾਹੜੀ ਕੇਸਾਂ ਦੀ ਗੱਲ ਨਹੀਂ, ਗੁਰੂ ਦੇ ਸਿਦਕ ਵਿਸ਼ਵਾਸ ਦੀ ਐ। ਪੁੱਤਰਾ! ਅਜ਼ਾਦੀ ਦਾ ਪਤੰਗਾ ਤਾਂ ਹੈ, ਹੁਣ ਗੁਰੂ ਦਾ ਸਿਦਕ ਰੱਖ ਲੈ, ਜਾਂ ਭਗੌੜਾ ਹੋ ਜਾਹ!!" ਮਹਾਂਪੁਰਸ਼ਾਂ ਉਸ ਅੱਗੇ ਸਿਦਕ ਦੀ ਲਕੀਰ ਖਿੱਚ ਦਿੱਤੀ।

"ਮਹਾਂ ਪੁਰਸ਼ੋ! ਦੁਹਾਈ ਰੱਬ ਦੀ, ਮੈਂ ਗੁਰੂ ਤੋਂ ਬੇਮੁੱਖ ਹੋ ਕੇ ਤਾਂ ਮਿੱਟੀ ਹੀ ਹੋ ਜਾਵਾਂਗਾ। ਨਾ-ਅ-ਨਾ, ਸਿੱਖ ਕੌਮ ਉਸ ਬਾਪੂ ਦੀ ਪੈਦਾਵਾਰ, ਅਸੀਂ ਨਾਸ਼ੁਕਰੇ ਤਾਂ ਉਸ ਦੀ ਕੁਰਬਾਨੀ ਦਾ ਦੇਣ, ਜਨਮਾਂ ਤਕ ਨਹੀਂ ਦੇ ਸਕਦੇ। ਜਿਸ ਜ਼ੁਲਮ ਤੇ ਗ਼ੁਲਾਮੀ ਦੀ

ਜੜ੍ਹ ਪੁੱਟਣ ਦਾ ਰਾਹ ਪਧਰਾਇਆ। ਤੁਸੀਂ ਸਿੰਘ ਜੀ, ਹੁਕਮ ਕਰੋ, ਉਹੀ ਹੋਵੇਗਾ।" ਨੌਜਵਾਨ ਦਾ ਜੋਸ਼ ਹੋਸ਼ ਸਮੇਤ ਹਾਉਕੇਹਾਰ ਹੋਇਆ ਪਿਆ ਸੀ।

"ਜੇ ਪੁੱਤਰਾ ਤੂੰ ਆਪਣੇ ਗੁਰੂ ਨੂੰ ਐਨਾ ਪਿਆਰ ਸਤਿਕਾਰ ਦਿੰਦਾ ਏਂ, ਫਿਰ ਉਹਦੀ ਮਰਯਾਦਾ ਤੋਂ ਫਰਾਰੀ ਕਿਉਂ?" ਭਾਈ ਸਾਹਿਬ ਨੇ ਉਸ ਨੂੰ ਨਿੱਘੇ ਪਿਆਰ ਨਾਲ ਆਪਣੇ ਪਾਸੇ ਘੁੱਟ ਲਿਆ।

"ਨਹੀਂ ਸਿੰਘ ਜੀ! ਮੈਂ ਆਪਣੇ ਗੁਰੂ ਦੇ ਹੁਕਮ ਦੀ ਅਵੱਗਿਆ ਨਹੀਂ ਕਰਾਂਗਾ, ਪਿਆਰੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਨਕਲਾਬੀ ਰਾਹ ਸਾਡਾ ਰਾਹ, ਜ਼ੁਲਮ ਤੇ ਗ਼ੁਲਾਮੀ ਦਾ ਪਸਤਾ ਹਰ ਹਾਲਤ ਵੱਢਣਾ ਹੈ!!" ਸ. ਭਗਤ ਸਿੰਘ ਨੇ ਨਿਊਂ ਕੇ ਭਾਈ ਸਾਹਿਬ ਦੇ ਚਰਨ ਮੁੜ ਫੜ ਲਏ, ਭਾਈ ਸਾਹਿਬ ਨੇ ਸ. ਭਗਤ ਸਿੰਘ ਦੀਆਂ ਬਾਹਾਂ ਗ਼ਲ ਪਾ ਲਈਆਂ। "ਪਿਤਾ ਸਮਾਨ ਗੁਰੂ ਦੇਵ ਜੀ ਅਸੀਸ ਦਿਓ ਗੁਰੂ ਦਸਮੇਸ਼ ਜੀ ਦਾ ਦਿੱਤਾ ਸੀਸ, ਜ਼ੁਲਮ ਤੇ ਗ਼ੁਲਾਮੀ ਵਿਰੁੱਧ ਉਸਦੀ ਅਜ਼ਾਦੀ ਦੇ ਮਾਰਗ ਲੱਗ ਜਾਵੇ!!"

"ਜੇਰੇ ਜੁਰਅੱਤ ਵੱਲੋਂ ਤੂੰ ਬਹਾਦਰ ਸੂਰਮਾ ਏਂ, ਚਮਕੌਰ ਸਾਹਿਬ ਦੀ ਗੜ੍ਹੀ ਨੂੰ ਯਾਦ ਕਰ, ਦਸਮੇਸ਼ ਦੇ ਪੁੱਤਰਾਂ ਤੇ ਤੇਰੇ ਭਰਾਵਾਂ, ਕੁਰਬਾਨੀ ਦੇ ਕੇ ਤਾਰੀਖ਼ੀ ਜਿੱਤ ਹਾਸਲ ਕੀਤੀ ਸੀ, ਉਸੇ ਜ਼ੁਲਮ ਦੀ ਜੰਗ ਅੱਜ ਵੀ ਜਾਰੀ ਐ। ਗੁਰੂ ਤੇ ਜਨਤਾ ਦੀ ਬੁੱਕਲ ਤੇਰੇ ਲਈ ਸਦਾ ਖੁੱਲੀ ਐ। ਤੂੰ ਦਸਮੇਸ਼ ਦਾ ਲਾਡਲਾ ਪੁੱਤਰ ਬਣਨਾ ਹੈ। ਮੈਨੂੰ ਪਤਾ ਹੈ, ਮੌਤ ਰਾਣੀ ਨਾਲ ਤੇਰਾ ਵਿਆਹ ਹੋਣ ਵਾਲਾ ਹੈ, ਤੇਰੀ ਕੁਰਬਾਨੀ ਲੰਡਨ ਦੀ ਪਾਰਲੀਮੈਂਟ ਵਿਚ ਤਰਥੱਲ ਪਾ ਦੇਵੇਗੀ। ਯਕੀਨ ਕਰ ਦੁਸ਼ਮਣ ਦੇਸ਼ ਛੱਡ ਕੇ ਭੱਜਣ ਲਈ ਮਜ਼ਬੂਰ ਹੋ ਜਾਵੇਗਾ। ਤੂੰ ਗੁਰੂ ਦਾ ਸਿਦਕਵਾਨ ਸਿੱਖ ਬਣ ਕੇ ਸਾਮਰਾਜ ਦੀ ਮੌਤ ਦੇ ਵਾਰੰਟਾਂ ਤੇ ਆਪਣੇ ਲਹੂ ਨਾਲ ਦਸਤਖਤ ਕਰਨੇ ਹਨ, ਤੇਰੇ ਫਾਂਸੀ ਲੱਗਣ 'ਤੇ ਸਾਰੀ ਦੁਨੀਆਂ ਮੂੰਹ ਵਿਚ ਉਂਗਲਾਂ ਪਾਵੇਗੀ, ਤੇ ਦੇਸ਼ ਤੇਰੀ ਕੁਰਬਾਨੀ ਦੇ ਸੋਹਲੇ ਗਾਉਂਦਾ ਆਨ-ਸ਼ਾਨ ਨਾਲ ਅਜ਼ਾਦ ਹੋਵੇਗਾ। ਯਾਦ ਰੱਖੀਂ, ਬਹਾਦਰ ਕੌਮ ਦਾ ਇੱਕੋ ਕਮਾਂਡਰ ਹੁੰਦਾ ਏ।" ਸੰਤ ਰਣਧੀਰ ਸਿੰਘ ਨੇ ਸੂਰਮੇ ਨੂੰ ਥਾਪੜਾ ਦੇਂਦਿਆਂ ਗ਼ਲ ਨਾਲ ਲਾ ਲਿਆ। "ਪਿਤਾ ਜੀ! ਅਸੀਂ ਤਿੰਨੇ ਭਰਾ ਛਾਲਾ ਮਾਰਦੇ ਫਾਂਸੀ ਤੋੜਾਂਗੇ। ਸਾਨੂੰ ਬਚਾਉਣ ਦੀਆਂ ਵਿਉਂਤਾਂ ਬਣੀਆਂ ਸਨ, ਅਸਾਂ ਸਭ ਠੁਕਰਾ ਦਿੱਤੀਆਂ। ਅਸੀਂ ਫਾਂਸੀਆਂ ਚੁੰਮ ਕੇ ਸਾਮਰਾਜ ਦਾ ਮੂੰਹ ਕਾਲਾ ਕਰਾਂਗੇ। ਜੰਗ ਦੇ ਮੈਦਾਨ ਵਿਚ ਕਾਇਰ ਭੱਜਦੇ ਐ, ਅਸੀਂ ਤਾਂ ਸ਼ਹੀਦ ਹੋ ਕੇ ਵੀ ਦੁਸ਼ਮਣ ਨਾਲ ਲੜਦੇ ਰਹਾਂਗੇ!"

"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ। ਤੁਹਾਨੂੰ ਹੋਰ ਹੌਂਸਲਾ ਦੇਣ ਦੀ ਲੋੜ ਨਹੀਂ!"

ਸਿਪਾਹੀ ਮੁਲਾਕਾਤ ਖਤਮ ਕਰਨ ਦੇ ਇਸ਼ਾਰੇ ਦੇ ਰਹੇ ਸਨ। ਸੰਤ ਰਣਧੀਰ ਸਿੰਘ ਨੇ ਸ. ਭਗਤ ਸਿੰਘ ਨੂੰ ਆਖਰੀ ਥਾਪੜਾ ਦਿੱਤਾ।

"ਸੋ ਪੁੱਤਰਾ! ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹ! ਇਹ ਜਾਨ

ਤਾਂ ਆਣੀ ਜਾਣੀ ਐ। ਪਰ ਗੁਰੂ ਕਾ ਸਿੱਖ ਆਪਣੇ ਆਦੇਸ਼ ਨੂੰ ਮੁੱਖ ਰੱਖਦਾ ਹੈ। ਤੇਰਾ ਸਿਦਕ ਨੌਜਵਾਨਾਂ ਦੀ ਅਣਖ ਨੂੰ ਜ਼ਰੂਰ ਵੰਗਾਰੇਗਾ।"

"ਬਾਪੂ ਜੀ! ਜਦੋਂ ਸਿਰ ਬਾਬਾ ਦੀਪ ਸਿੰਘ ਜੀ ਵਾਂਗ ਤਲੀ 'ਤੇ ਧਰ ਲਿਆ, ਫਿਰ ਫਿਕਰ ਕਾਹਦਾ? ਫਿਕਰ ਕਰੂਗਾ ਦੁਸ਼ਮਣ, ਹਿਸਾਬ ਦੇਣ ਦਾ, ਸੋ ਗੁਰੂ ਫਤਹ!" ਫਿਰ ਦੋਵੇਂ ਮਹਾਨ ਸ਼ਖ਼ਸੀਅਤਾਂ, ਸੁਨਹਿਰਾ ਭਵਿੱਖ ਬੀਜਦੀਆਂ, ਹੱਥ ਹਿਲਾਉਂਦੀਆਂ ਜੁਦਾ ਹੋ ਗਈਆਂ।

ਲੱਗਭਗ ੧੭ ਸਾਲ ਤੋਂ ਬਾਅਦ ਭਾਈ ਸਾਹਿਬ ਜੀ ਜੇਲ੍ਹ ਚੋਂ ਰਿਹਾਅ ਹੋ ਕੇ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਦਰਸ਼ਨਾਂ ਲਈ ਗਏ। ਤਖਤ ਸਾਹਿਬਾਨ ਵੱਲੋਂ ਆਪ ਜੀ ਵੱਲੋਂ ਕੀਤੇ ਸੰਘਰਸ਼ ਦੀ ਪ੍ਰਸੰਸਾ ਕਰਦਿਆਂ ਆਪ ਜੀ ਨੂੰ ਸਿਰਪਾਉ ਅਤੇ ਪ੍ਰਸੰਸਾ-ਪੱਤਰ ਦੇ ਕੇ ਨਿਵਾਜਿਆ ਗਿਆ।

੧੯੩੦ ਈ. ਤੋਂ ੧੯੬੧ ਈ. ਤਕ ਨਿਸ਼ਕਾਮ ਤੌਰ 'ਤੇ ਅਖੰਡ ਕੀਰਤਨ ਕਰਦੇ ਹੋਏ ਗੁਰਬਾਣੀ ਦਾ ਪ੍ਰਚਾਰ ਕਰਦੇ ਰਹੇ। ਆਪ ਜੀ ਤੋਂ ਪ੍ਰੇਰਨਾ ਲੈ ਕੇ ਦੇਸ਼ ਵਿਦੇਸ਼ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸ਼ਰਧਾਲੂਆਂ ਨੇ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰਸਿੱਖਾਂ ਵਾਲਾ ਜੀਵਨ ਬਤੀਤ ਕੀਤਾ। ਆਪ ਨੇ ਆਪਣੇ ਪਿੰਡ ਨਾਰੰਗਵਾਲ ਵਿਖੇ ਹਰ ਸਾਲ ਦਸਵੇਂ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਮਨਾਉਣਾ ਸ਼ੁਰੂ ਕੀਤਾ ਅਤੇ ਸੰਗਤਾਂ ਨੂੰ ਵੱਧ ਤੋਂ ਵੱਧ ਗੁਰਬਾਣੀ ਨਾਲ ਜੁੜਨ ਦੀ ਪ੍ਰੇਰਨਾ ਕੀਤੀ। ਗਰਮੀਆਂ ਵਿਚ ਆਪ ਸ਼ਿਮਲਾ ਵਿਖੇ ਕੁਮਾਰ ਹੱਟੀ ਚਲੇ ਜਾਂਦੇ ਅਤੇ ਉੱਥੇ ਨਾਮ-ਸਿਮਰਨ ਦਾ ਅਭਿਆਸ ਕਰਦੇ। ਜਿਸ ਪੱਥਰ 'ਤੇ ਬੈਠ ਕੇ ਆਪ ਨਾਮ-ਸਿਮਰਨ ਕਰਿਆ ਕਰਦੇ ਸਨ, ਉਹ ਮੁਨੀਸ਼ਵਰ ਪੱਥਰ ਅੱਜ ਵੀ ਮੌਜੂਦ ਹੈ।

ਆਪ ਜੀ ਨੇ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਤਰਨ ਤਾਰਨ ਸਾਹਿਬ, ਪੰਜਾ ਸਾਹਿਬ, ਸ਼ਹੀਦ ਗੰਜ ਨਨਕਾਣਾ ਸਾਹਿਬ, ਪਟਨਾ ਸਾਹਿਬ, ਪਾਉਂਟਾ ਸਾਹਿਬ ਗੁਰਦੁਆਰਾ ਕਵੀ ਦਰਬਾਰ ਆਦਿ ਗੁਰਦੁਆਰਿਆਂ ਦੇ ਨੀਂਹ ਪੱਥਰ ਵੀ ਰੱਖੇ। ਆਪ ਜੀ ਨੇ ਅਧਿਆਤਮਿਕ ਗਿਆਨ ਦੇਣ ਵਾਲੀਆਂ ਵਿਦਵਤਾ ਭਰਪੂਰ ਪੁਸਤਕਾਂ ਦੀ ਰਚਨਾ ਕੀਤੀ। ਜਿਨ੍ਹਾਂ 'ਚੋਂ ਜੇਲ੍ਹ ਚਿੱਠੀਆਂ, ਰੰਗਲੇ ਸੱਜਣ, ਕਰਮ ਫ਼ਿਲਾਸਫ਼ੀ, ਗੁਰਮਤਿ ਬਿਬੇਕ, ਅਣਡਿੱਠੀ ਦੁਨੀਆਂ, ਗੁਰਮਤਿ ਨਾਮ ਅਭਿਆਸ, ਕਥਾ ਕੀਰਤਨ, ਸਿੰਘਾਂ ਦਾ ਪੰਥ ਨਿਰਾਲਾ, ਜੋਤਿ ਵਿਗਾਸ ਆਦਿ ਨਾਂ ਦੀਆਂ ਪੁਸਤਕਾਂ ਪਾਠਕਾਂ ਨੂੰ ਗਿਆਨ ਵੰਡ ਰਹੀਆਂ ਹਨ।

੧੬ ਅਪ੍ਰੈਲ, ੧੯੬੧ ਈ. ਨੂੰ ਮਾਡਲ ਟਾਊਨ ਲੁਧਿਆਣਾ ਵਿਖੇ ੮੩ ਸਾਲ ਦੀ ਉਮਰ ਭੋਗ ਕੇ ਅਕਾਲ ਚਲਾਣਾ ਕਰ ਗਏ। ਉਨ੍ਹਾਂ ਦਾ ਅੰਤਮ ਸਸਕਾਰ ਉਨ੍ਹਾਂ ਦੀ ਇੱਛਾ ਅਨੁਸਾਰ ਗੁਜਰਵਾਲ ਦੀ ਢਾਬ 'ਤੇ ੧੭ ਅਪ੍ਰੈਲ ਨੂੰ ਕੀਤਾ ਗਿਆ। ਇਸ ਢਾਬ 'ਤੇ ਭਾਈ ਸਾਹਿਬ ਨਾਮ-ਸਿਮਰਨ ਕਰਨ ਲਈ ਵੀ ਆਇਆ ਕਰਦੇ ਸਨ। ■

# ਇਨਕਲਾਬੀ ਯੋਧਾ: ਸ਼ਹੀਦ ਊਧਮ ਸਿੰਘ

*-ਸਤਵਿੰਦਰ ਸਿੰਘ ਫੂਲਪੁਰ**

ਸ. ਊਧਮ ਸਿੰਘ ਦਾ ਜਨਮ ੨੬ ਦਸੰਬਰ ੧੮੯੯ ਈ. ਨੂੰ ਸ. ਟਹਿਲ ਸਿੰਘ ਦੇ ਘਰ ਹੋਇਆ। ਪੰਜ ਸਾਲ ਦੀ ਉਮਰ ਵਿਚ ਮਾਤਾ ਨਰੈਣ ਕੌਰ ਅਕਾਲ ਚਲਾਣਾ ਕਰ ਗਏ।[੧] ੧੯੦੭ ਵਿਚ ਇਨ੍ਹਾਂ ਦੇ ਪਿਤਾ ਸ. ਟਹਿਲ ਸਿੰਘ ਵੀ ਪ੍ਰਲੋਕ ਸਿਧਾਰ ਗਏ।

ਯਤੀਮ ਹਾਲਤ ਦੇਖ ਕੇ ਊਧਮ ਸਿੰਘ ਅਤੇ ਵੱਡੇ ਭਰਾ ਸਾਧੂ ਸਿੰਘ ਨੂੰ ਇਕ ਨਜਦੀਕੀ ਰਿਸ਼ਤੇਦਾਰ ਰਾਗੀ ਸਿੰਘ ਜੀ ਨੇ ੨੪ ਅਕਤੂਬਰ, ੧੯੦੭ ਈ.[੨] ਨੂੰ ਸ੍ਰੀ ਅੰਮ੍ਰਿਤਸਰ ਵਿਖੇ ਸਥਿਤ ਸੈਂਟਰਲ ਖਾਲਸਾ ਯਤੀਮਖ਼ਾਨਾ ਵਿਚ ਦਾਖ਼ਲ ਕਰਵਾ ਦਿੱਤਾ ਤਾਂ ਕਿ ਇਨ੍ਹਾਂ ਦੀ ਪਰਵਰਿਸ਼ ਹੋ ਸਕੇ। ਇੱਥੇ ਇਹ ਪੜ੍ਹਾਈ ਦੇ ਨਾਲ-ਨਾਲ ਲੁਹਾਰਾ, ਤਰਖਾਣਾ ਅਤੇ ਕੁਝ ਰਾਗ ਵਿੱਦਿਆ ਵੀ ਸਿੱਖ ਗਏ। ਸੈਂਟਰਲ ਖਾਲਸਾ ਯਤੀਮਖ਼ਾਨਾ ਵਿਚਲੇ ਆਦਰਸ਼ਕ ਜੀਵਨ-ਜਾਚ ਦੀ ਘਾੜਤ ਵਾਲੇ ਮਾਹੌਲ ਨੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਨਿਖਾਰਿਆ। ਅੰਮ੍ਰਿਤ-ਵੇਲੇ ਜਾਗਣਾ, ਇਸ਼ਨਾਨ ਕਰਨਾ, ਗੁਰਦੁਆਰਾ ਸਾਹਿਬ ਜਾਣਾ, ਗੁਰਬਾਣੀ ਪੜ੍ਹਨੀ, ਸੇਵਾ ਕਰਨੀ ਆਦਿ ਗੁਰਮਤਿ ਆਦਰਸ਼ ਉਨ੍ਹਾਂ ਦੇ ਵਿਵਹਾਰਕ ਜੀਵਨ ਦਾ ਹਿੱਸਾ ਬਣ ਗਏ ਸਨ।

੧੩ ਅਪ੍ਰੈਲ, ੧੯੧੯ ਈ. ਵਿਚ ੧੯੭੬ ਬਿਕ੍ਰਮੀ ਦੀ ਵੈਸਾਖੀ ਵਾਲੇ ਦਿਨ ਜਲ੍ਹਿਆਂ ਵਾਲੇ ਬਾਗ਼ ਵਿਚ ਰੋਲਟ ਐਕਟ ਦਾ ਵਿਰੋਧ ਕਰ ਰਹੇ ੨੦,੦੦੦ ਦੇ ਕਰੀਬ ਲੋਕਾਂ ਦੇ ਇਕੱਠ ਉੱਪਰ ਜਰਨਲ ਡਾਇਰ ਨੇ ਗੋਲੀਆਂ ਚਲਾਉਣ ਦਾ ਹੁਕਮ ਦੇ ਦਿੱਤਾ। ਜਿਸ ਦੌਰਾਨ ਸੈਂਕੜੇ ਨਿਰਦੋਸ਼ ਲੋਕ ਮਾਰੇ ਗਏ। ਅਨੇਕਾਂ ਲੋਕ ਦੌੜ ਕੇ ਖ਼ੂਹ ਵਿਚ ਡਿੱਗ ਪਏ, ਖ਼ੂਹ ਲਾਸ਼ਾਂ ਨਾਲ ਭਰ ਗਿਆ। ਊਧਮ ਸਿੰਘ ਉਸ ਸਮੇਂ ਆਪਣੇ ਸਾਥੀਆਂ ਸਮੇਤ ਬਾਗ ਦੇ ਬਾਹਰ ਛਬੀਲ 'ਤੇ ਪਾਣੀ ਪਿਲਾ ਰਿਹਾ ਸੀ।[੩]

ਵੈਸਾਖੀ ਦੇ ਮੇਲੇ 'ਤੇ ਪਿਸ਼ਾਵਰ ਤੋਂ ਆਈ ਬੀਬੀ ਰਤਨ ਦੇਵੀ ਜਿਸ ਦਾ ਪਤੀ ਇਸ ਦੁਖਾਂਤ ਸਮੇਂ ਗੋਲ਼ੀ ਦਾ ਸ਼ਿਕਾਰ ਹੋਇਆ ਸੀ, ਗੁਰਦੁਆਰਾ ਬਾਬਾ ਅਟੱਲ ਰਾਇ ਸਾਹਿਬ ਕੋਲ ਸ਼ਾਮ ਨੂੰ ਉੱਚੀ-ਉੱਚੀ ਵਿਰਲਾਪ ਕਰ ਰਹੀ ਸੀ ਅਤੇ ਆਪਣੇ ਪਤੀ ਦੀ ਲਾਸ਼ ਲੱਭਣ ਲਈ ਮਦਦ ਲਈ ਪੁਕਾਰ ਰਹੀ ਸੀ। ਉਸ ਸਮੇਂ ਇਹ ਅਵਾਜ਼ ਊਧਮ ਸਿੰਘ ਨੇ ਸੁਣੀ ਅਤੇ ਬੀਬੀ ਨੂੰ ਨਾਲ ਲੈ ਕੇ ਰਾਤ ਨੂੰ ਖ਼ੂਨੀ ਸਾਕੇ ਵਾਲੀ ਥਾਂ ਪਹੁੰਚ ਗਿਆ। ਬੜੀ ਮੁਸ਼ਕਲ ਨਾਲ ਉਸ ਨੇ ਇਸ ਬੀਬੀ ਦੇ ਪਤੀ ਦੀ ਲਾਸ਼ ਲੱਭ

---

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ, ਧਰਮ ਪ੍ਰਚਾਰ ਕਮੇਟੀ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੧੪੪-੧੯੪੮੪*

ਲਈ ਅਤੇ ਪਿੱਠ 'ਤੇ ਚੁੱਕ ਕੇ ਬਾਬਾ ਅਟੱਲ ਰਾਇ ਸਾਹਿਬ ਵਾਲੀ ਜਗ੍ਹਾ 'ਤੇ ਲੈ ਆਇਆ।[੪] ਸਾਰੀ ਰਾਤ ਊਧਮ ਸਿੰਘ ਨੂੰ ਨੀਂਦ ਨਾ ਆਈ, ਉਸ ਦੀਆਂ ਅੱਖਾਂ ਸਾਹਮਣੇ ਉਹ ਦਰਦਨਾਕ ਦ੍ਰਿਸ਼ ਆ ਰਹੇ ਸਨ।

੧੪ ਅਪ੍ਰੈਲ ਨੂੰ ਸ. ਸੁੰਦਰ ਸਿੰਘ ਮਜੀਠੀਆ ਨੇ ਯਤੀਮਖ਼ਾਨੇ ਦੇ ਬੱਚਿਆਂ ਦੀ ਡਿਊਟੀ ਲਾਵਾਰਸ ਲਾਸ਼ਾਂ ਸੰਭਾਲਣ ਲਈ ਲਗਵਾ ਦਿੱਤੀ। ਊਧਮ ਸਿੰਘ ਯੋਗ ਅਤੇ ਸੁਡੌਲ ਹੋਣ ਕਾਰਨ ਆਪਣੇ ਨਾਲ ਆਏ ਯਤੀਮਖ਼ਾਨੇ ਦੇ ਵਿਦਿਆਰਥੀਆਂ ਦਾ ਆਗੂ ਹੋ ਕੇ ਕੰਮ ਕਰ ਰਿਹਾ ਸੀ।[੫] ਇਸ ਦਿਨ ਜ਼ਖ਼ਮੀਆਂ ਦੀ ਇਨ੍ਹਾਂ ਮਲ੍ਹਮ-ਪੱਟੀ ਕੀਤੀ। ਮੁਰਦਿਆਂ ਨੂੰ ਦਫਨਾਇਆ ਅਤੇ ਸਸਕਾਰ ਕੀਤਾ। ਇਨ੍ਹਾਂ ਲਾਸ਼ਾਂ ਦੇ ਢੇਰ ਨੇ ਊਧਮ ਸਿੰਘ ਦੇ ਹਿਰਦੇ 'ਤੇ ਸਦੀਵੀ ਅਸਰ ਛੱਡ ਦਿੱਤਾ। ਇਸ ਸਾਕੇ ਦੇ ਤਿੰਨ ਦੋਸ਼ੀ ਸਨ- ਜਰਨਲ ਡਾਇਰ, ਪੰਜਾਬ ਦਾ ਲੈਫ਼ਟੀਨੈਂਟ ਗਵਰਨਰ ਮਾਈਕਲ ਉਡਵਾਇਰ ਅਤੇ ਲਾਰਡ ਜੈੱਟਲੈਂਡ ਜੋ ਭਾਰਤ ਦਾ ਸੈਕਟਰੀ ਆਫ ਸਟੇਟ ਸੀ। ਊਧਮ ਸਿੰਘ ਨੇ ਪ੍ਰਣ ਕੀਤਾ ਕਿ ਜਦ ਤਕ ਮੈਂ ਨਿਰਦੋਸ਼ ਭਰਾਵਾਂ ਦੇ ਕਾਤਲਾਂ ਪਾਸੋਂ ਬਦਲਾ ਨਾ ਲੈ ਲਵਾਂ, ਸੁਖ ਦੀ ਜ਼ਿੰਦਗੀ ਬਸਰ ਕਰਨੀ ਮੇਰੇ ਲਈ ਸ਼ਰਮਨਾਕ ਹੋਵੇਗੀ। ਇਸ ਮਨੋਰਥ ਨੂੰ ਉਹ ਸ੍ਰੀ ਅੰਮ੍ਰਿਤਸਰ ਰਹਿ ਕੇ ਅਜੇ ਪੂਰਾ ਨਹੀਂ ਸੀ ਕਰ ਸਕਿਆ ਕਿ ੩੦ ਮਈ, ੧੯੧੯ ਈ. ਨੂੰ ਇਹ ਖ਼ਬਰ ਮਿਲ ਗਈ ਕਿ ਮਾਈਕਲ ਉਡਵਾਇਰ ਨੂੰ ਲੰਡਨ ਬੁਲਾ ਲਿਆ ਗਿਆ ਹੈ। ਊਧਮ ਸਿੰਘ ਨੇ ਹੌਂਸਲਾ ਨਾ ਛੱਡਿਆ ਤੇ ਲੰਡਨ ਜਾਣ ਦੀਆਂ ਸਕੀਮਾਂ ਸ਼ੁਰੂ ਹੋ ਗਈਆਂ।

ਅਖੀਰ ੧੯੧੯ ਈ. ਦੇ ਅੰਤ ਵਿਚ ਸ. ਊਧਮ ਸਿੰਘ ਅਫ਼ਰੀਕਾ ਪਹੁੰਚ ਗਿਆ। ੧੯੨੩ ਈ. ਨੂੰ ਇੰਗਲੈਂਡ ਗਿਆ। ੨੪ ਜੁਲਾਈ, ੧੯੨੭ ਈ. ਨੂੰ ਜਰਨਲ ਡਾਇਰ ਇੰਗਲੈਂਡ ਵਿਚ ਆਪਣੀ ਮੌਤੇ ਮਰ ਗਿਆ। ਪੰਜਾਬ ਵਿਚ ਬੱਬਰ ਅਕਾਲੀਆਂ ਦੀਆਂ ਸਰਗਰਮੀਆਂ ਬਾਰੇ ਸੁਣ ਕੇ ਊਧਮ ਸਿੰਘ ੧੯੨੭ ਈ. ਨੂੰ ਵਾਪਸ ਪੰਜਾਬ ਪਰਤ ਆਇਆ। ਲਾਹੌਰ ਦੇ ਡੱਬੀ ਬਜ਼ਾਰ ਵਿਚ ਪੁਲਿਸ ਨੇ ਕਾਰ ਰੋਕ ਕੇ ਤਲਾਸ਼ੀ ਲਈ ਤਾਂ ਇਸ ਕੋਲੋਂ ਚਾਰ ਸੌ ਗੋਲੀਆਂ ਦਾ ਅਟੈਚੀ ਅਤੇ ਚਾਰ ਰਿਵਾਲਵਰ ਬਰਾਮਦ ਹੋਏ ਦਸ ਕੇ ਕੇਸ ਦਰਜ ਕਰ ਦਿੱਤਾ। ਜਿਸ ਕਾਰਨ ਚਾਰ ਸਾਲ ਦੀ ਸਖ਼ਤ ਸਜ਼ਾ ਕੱਟ ਕੇ ੧੯੩੨ ਈ. ਵਿਚ ਰਿਹਾਅ ਹੋਇਆ।[੬]

ਊਧਮ ਸਿੰਘ ਨੇ ੧੯੩੩ ਈ. ਵਿਚ ਯੂਰਪ ਜਾਣ ਲਈ ਰਾਮ ਮੁਹੰਮਦ ਸਿੰਘ ਅਜ਼ਾਦ ਨਾਂ ਹੇਠ ਪਾਸਪੋਰਟ ਬਣਾਇਆ। ਸਵਿਟਰਜ਼ਰਲੈਂਡ, ਜਰਮਨੀ, ਹਾਲੈਂਡ, ਫ਼ਰਾਂਸ ਆਦਿ ਦੇਸ਼ਾਂ ਵਿਚ ਘੁੰਮਦਾ ਅਖੀਰ ਲੰਡਨ ਪਹੁੰਚ ਗਿਆ। ਇੱਥੇ ਇੱਕ ਇੰਜੀਨੀਅਰ ਫਰਮ ਵਿਚ ਕੰਮ ਮਿਲ ਗਿਆ। ਇੰਡੀਆ ਆਫ਼ਿਸ ਲੰਡਨ ਤੋਂ ਸਰ ਮਾਈਕਲ ਉਡਵਾਇਰ ਦੇ ਸਥਾਨ ਦਾ ਪਤਾ ਲੈ ਕੇ ਆਪਣੀ ਡਾਇਰੀ ਵਿਚ ਨੋਟ ਕਰ ਲਿਆ।

ਅਖੀਰ ੧੨ ਮਾਰਚ, ੧੯੪੦ ਈ. ਦੀਆਂ ਅਖ਼ਬਾਰਾਂ ਵਿਚ ਇਹ ਖ਼ਬਰ ਛਪੀ ਕਿ ੧੩ ਮਾਰਚ ਨੂੰ ਕੈਸਸਟਨ ਹਾਲ ਵਿਚ ਇੱਕ ਅਜਲਾਸ ਹੋ ਰਿਹਾ ਹੈ, ਜਿਸ ਦੀ ਪ੍ਰਧਾਨਗੀ ਲਾਰਡ ਜੈੱਟਲੈਂਡ (ਸੈਕਰੇਟਰੀ ਆਫ਼ ਸਟੇਟ ਫਾਰ ਇੰਡੀਆ) ਕਰਨਗੇ। ਇਸ ਵਿਚ ਬਰਤਾਨੀਆ ਪਾਰਲੀਮੈਂਟ ਦੇ ਮੈਂਬਰ, ਹਿੰਦੁਸਤਾਨ ਦੇ ਵਾਇਸਰਾਏ ਅਤੇ ਲੈਫ਼ਟੀਨੈਂਟ ਗਵਰਨਰ ਸਰ ਮਾਈਕਲ ਉਡਵਾਇਰ ਹਿੱਸਾ ਲੈ ਰਹੇ ਹਨ। ਇਹ ਪੜ੍ਹ ਕੇ ਊਧਮ ਸਿੰਘ ਨੂੰ ਆਪਣੀ ਕੀਤੀ ਅਰਦਾਸ ਪੂਰੀ ਹੁੰਦੀ ਦਿੱਸੀ।[੭]

ਊਧਮ ਸਿੰਘ ਨੇ ਆਪਣੇ ਹਮ-ਵਤਨੀ ਨੂੰ ਚਿੱਠੀ ਲਿਖੀ, "ਅੱਜ ਪੂਰੇ ੨੧ ਸਾਲ ਬੀਤ ਗਏ, ਪਰ ਜਲ੍ਹਿਆਂਵਾਲੇ ਬਾਗ ਦੇ ਖ਼ੂਨੀ ਹੱਤਿਆ ਕਾਂਡ ਦਾ ਸੀਨੇ 'ਚੋਂ ਦਰਦ ਨਹੀਂ ਘਟਿਆ। ਹੁਣ ਅਜਿਹਾ ਜਾਪਦਾ ਹੈ ਕਿ ਪ੍ਰੀਖਿਆ ਦੀ ਘੜੀ ਸਿਰ 'ਤੇ ਆਣ ਪੁੱਜੀ ਹੈ। ਪਿਆਰੇ ਦੋਸਤੋ! ਆਖਰੀ ਸਲਾਮ, ਦੁਆ ਕਰੋ ਕਿ ਮੈਂ ਆਪਣੀ ਪ੍ਰੀਖਿਆ ਵਿਚ ਸਫ਼ਲ ਹੋ ਜਾਵਾਂ।[੮] ੧੩ ਮਾਰਚ ਦਾ ਦਿਨ ਆ ਗਿਆ। ਹਾਲ ਵਿਚ ਉਸ ਦਿਨ ਦੀ ਬਹਿਸ ਵਿਚ ਇੱਕ ਧੜਾ ਹਿੰਦੁਸਤਾਨ ਅਤੇ ਦੂਸਰੇ ਦੇਸ਼ ਜੋ ਅੰਗਰੇਜ਼ਾਂ ਦੇ ਅਧੀਨ ਸਨ, ਉਨ੍ਹਾਂ ਨੂੰ ਜ਼ਿਆਦਾ ਅਧਿਕਾਰ ਦੇਣ ਦੇ ਹੱਕ ਵਿਚ ਸੀ ਪਰ ਉਡਵਾਇਰ ਦਾ ਧੜਾ ਇਸ ਦੇ ਉਲਟ ਸੀ। ਉਹ ਇਸ ਹੱਕ ਵਿਚ ਸੀ ਕਿ ਹਿੰਦੁਸਤਾਨੀ ਅਜ਼ਾਦੀ ਦੇ ਅਧਿਕਾਰੀ ਨਹੀਂ, ਇਨ੍ਹਾਂ ਨੂੰ ਦਬਾ ਕੇ ਰੱਖਣਾ ਚਾਹੀਦਾ ਹੈ। ਉਸ ਭਾਸ਼ਣ ਸ਼ੁਰੂ ਕੀਤਾ, "ਮੈਂ ਆਪਣੀ ਚਾਲ ਅਤੇ ਡੰਡੇ ਦੇ ਜ਼ੋਰ ਨਾਲ ਹਿੰਦੁਸਤਾਨ ਦੇ ਇਨ੍ਹਾਂ ਲੋਕਾਂ ਨੂੰ ਸੈਂਕੜੇ ਸਾਲ ਅਜੇ ਹੋਰ ਗ਼ੁਲਾਮ ਰੱਖ ਸਕਦਾ ਹਾਂ। ਇਹ ਨੀਚ ਹਨ, ਪਸ਼ੂ ਹਨ। ਅੱਜ ਤੋਂ ੨੧ ਸਾਲ ਪਹਿਲਾਂ ਮੈਂ ਅੰਮ੍ਰਿਤਸਰ ਦੇ ਜਲ੍ਹਿਆਂਵਾਲੇ ਬਾਗ ਵਿਚ ਇਨ੍ਹਾਂ ਨੂੰ ਅਜਿਹਾ ਪਾਠ ਪੜ੍ਹਾਇਆ ਸੀ ਕਿ ਹੁਣ ਤਕ ਯਾਦ ਕਰਦੇ ਹਨ। ਇਨ੍ਹਾਂ ਮੂਰਖਾਂ ਨੂੰ ਅਧਿਕਾਰਾਂ ਦੀ ਕੀ ਪਰਖ ਆਦਿ।[੯]

ਉਹ ਜਦੋਂ ਹਿੰਦ-ਵਾਸੀਆਂ ਦੇ ਖ਼ਿਲਾਫ਼ ਅਜਿਹੇ ਸ਼ਬਦ ਬੋਲ ਕੇ ਕੁਰਸੀ 'ਤੇ ਬੈਠਾ ਤਾਂ ਊਧਮ ਸਿੰਘ ਨੇ ਓਵਰ ਕੋਟ ਵਿੱਚੋਂ ਪਿਸਤੌਲ ਕੱਢ ਕੇ ਮਾਈਕਲ ਉਡਵਾਇਰ ਦੀ ਛਾਤੀ ਵਿਚ ਦੋ ਗੋਲ਼ੀਆਂ ਮਾਰੀਆਂ, ਜਿਸ ਨਾਲ ਉਸ ਦੀ ਥਾਂ 'ਤੇ ਹੀ ਮੌਤ ਹੋ ਗਈ। ਸ਼ਹੀਦ ਊਧਮ ਸਿੰਘ ਗੋਲ਼ੀ ਮਾਰਨ ਤੋਂ ਬਾਅਦ ਭੱਜਿਆ ਨਹੀਂ, ਸਗੋਂ ਬੁਲੰਦ ਇਰਾਦੇ ਵਿਚ ਖਲੋਤਾ ਰਿਹਾ। ਉਸ ਨੂੰ ਗ੍ਰਿਫ਼ਤਾਰ ਕਰ ਕੇ ਮੁਕੱਦਮਾ ਚਲਾਇਆ ਗਿਆ। ਅਖੀਰ ੩੧ ਜੁਲਾਈ, ੧੯੪੦ ਈ. ਨੂੰ ਪੇਂਟੋਂਵਿਲੇ ਜੇਲ੍ਹ ਫ਼ਾਂਸੀ 'ਤੇ ਚੜ੍ਹ ਕੇ ਸਦਾ ਲਈ ਅਮਰ ਹੋ ਗਿਆ। ਸ. ਊਧਮ ਸਿੰਘ ਦੇ ਇਸ ਕਾਰਨਾਮੇ ਨੂੰ ਭਾਰਤ ਵਿਚ ਸਲਾਹਿਆ ਗਿਆ ਅਤੇ ਉਸ ਨੂੰ 'ਫਾਈਟਰ ਫਾਰ ਫ਼ਰੀਡਮ' ਅਤੇ 'ਸੁਤੰਤਰਤਾ ਦਾ ਮਹਾਨ ਯੋਧਾ' ਆਖਿਆ। ਉਸ ਹੱਥੋਂ ਚੱਲੀ ਗੋਲ਼ੀ ਨੂੰ ਦੁਖੀ ਅਤੇ ਦਬਾਏ ਹੋਏ ਲੋਕਾਂ ਦੀ ਹੂਕ ਕਿਹਾ।

ਚਾਲੀ ਸਾਲਾਂ ਤਕ ਆਪਣੇ ਜਜ਼ਬੇ ਨੂੰ ਕਾਇਮ ਰੱਖਦਿਆਂ ਸੱਤ ਸਮੁੰਦਰ ਪਾਰ

ਜ਼ਾਲਮ ਦੇ ਘਰ (ਦੇਸ਼) ਜਾ ਕੇ ਉਸ ਨੂੰ ਉਸ ਦੇ ਕੀਤੇ ਦਾ ਫਲ ਚਖਾਉਣਾ ਕਲਗੀਧਰ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਕਾਲ ਪੁਰਖ ਪ੍ਰਥਾਇ ਅਰਜੋਈ ਰੂਪ ਸ਼ਬਦ *ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ* ਦਾ ਹੀ ਫਲ ਸੀ, ਜਿਸ ਸ਼ਬਦ ਨੂੰ ਉਹ ਆਸ਼ਰਮ ਵਿਖੇ ਰਹਿੰਦਿਆਂ ਸਵੇਰੇ-ਸ਼ਾਮ ਦੇ ਪ੍ਰਾਰਥਨਾ ਸਮੇਂ ਪੜ੍ਹਿਆ ਕਰਦਾ ਸੀ।

ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ੨੭ ਜੁਲਾਈ, ੧੯੭੪ ਈ. ਨੂੰ ਭਾਰਤ ਵਿਚ ਲਿਆਂਦੀਆਂ ਗਈਆਂ ਅਤੇ ਸਾਰੇ ਦੇਸ਼ ਵਿਚ ਲਿਜਾਈਆਂ ਗਈਆਂ। ਸੈਂਟਰਲ ਖ਼ਾਲਸਾ ਯਤੀਮਖ਼ਾਨਾ ਸ੍ਰੀ ਅੰਮ੍ਰਿਤਸਰ ਵਿਖੇ ਤਤਕਾਲੀ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਜ਼ਿਲ੍ਹੇ ਦੇ ਅਫ਼ਸਰ, ਚੀਫ਼ ਖ਼ਾਲਸਾ ਦੀਵਾਨ ਦੀ ਐਗਜ਼ੈਕਟਿਵ ਕਮੇਟੀ ਦੇ ਮੈਂਬਰ ਸਾਹਿਬਾਨ ਅਤੇ ਸ਼ਹਿਰ ਦੇ ਹੋਰ ਪਤਵੰਤਿਆਂ ਨੇ ਅਸਥੀ-ਕਲਸ਼ ਦਾ ਸ਼ਾਨਦਾਰ ਸਵਾਗਤ ਕੀਤਾ। ਇਹ ਹਰੇਕ ਭਾਰਤੀ ਅਤੇ ਯਤੀਮਖ਼ਾਨੇ ਦੇ ਵਾਸੀਆਂ ਅਤੇ ਪ੍ਰਬੰਧਕਾਂ ਲਈ ਮਾਣ ਅਤੇ ਭਾਵੁਕਤਾ ਵਾਲਾ ਸਮਾਂ ਸੀ। ਇਸ ਦੇਸ਼-ਭਗਤ ਨੂੰ ਸ਼ਰਧਾਂਜਲੀ ਅਰਪਣ ਕਰਨ ਲਈ ਯਤੀਮਖ਼ਾਨੇ ਅੰਦਰ ਸਮਾਰੋਹ ਆਯੋਜਿਤ ਕੀਤਾ ਗਿਆ, ਜਿਸ ਵਿਚ ਸ਼ਹੀਦ ਦੀ ਪਵਿੱਤਰ ਯਾਦ ਵਿਚ ਪਬਲਿਕ ਲਾਇਬ੍ਰੇਰੀ ਸਥਾਪਿਤ ਕਰਨ ਦਾ ਮਤਾ ਪਾਸ ਕੀਤਾ ਗਿਆ ਅਤੇ ਇਹ ਲਾਇਬ੍ਰੇਰੀ ਸਥਾਪਿਤ ਕੀਤੀ ਗਈ। ਜਿਸ ਕਲਸ਼ ਵਿਚ ਸ਼ਹੀਦ ਊਧਮ ਸਿੰਘ ਦੀਆਂ ਅਸਥੀਆਂ ਲਿਆਂਦੀਆਂ ਗਈਆਂ ਸਨ ਉਹ ਅੱਜ ਵੀ ਜਲ੍ਹਿਆਂਵਾਲਾ ਬਾਗ ਵਿਖੇ ਸਥਿਤ ਮਿਊਜ਼ਿਅਮ ਵਿਚ ਸੁਸ਼ੋਭਿਤ ਹੈ। ਸੈਂਟਰਲ ਖਾਲਸਾ ਯਤੀਮਖਾਨਾ ਵਿਖੇ ਹੋਸਟਲ ਦਾ ਉਹ ਕਮਰਾ ਅੱਜ ਵੀ ਮੌਜੂਦ ਹੈ ਜਿੱਥੇ ਸ਼ਹੀਦ ਊਧਮ ਸਿੰਘ ਰਹਿੰਦੇ ਰਹੇ ਸਨ।

**ਹਵਾਲੇ :**


੧. ਸੂਬਾ ਸਿੰਘ, *ਇਨਕਲਾਬੀ ਯੋਧਾ ਊਧਮ ਸਿੰਘ,* (ਪ੍ਰ.), ਭਾਗ ਸਿੰਘ ਅਣਖੀ, ਸੈਂਟ੍ਰਲ ਖ਼ਾਲਸਾ ਯਤੀਮਖ਼ਾਨਾ, ਚੀਫ਼ ਖ਼ਾਲਸਾ ਦੀਵਾਨ, ਤੇਜ ਪ੍ਰਿੰਟਿੰਗ ਪ੍ਰੈੱਸ, ਕਟੜਾ ਸ਼ੇਰ ਸਿੰਘ, ਸ੍ਰੀ ਅੰਮ੍ਰਿਤਸਰ, ੧੯੭੪, ਪੰ. ੮.

੨. ਰਜਿਸਟਰ ਦਾਖ਼ਲਾ/ਖਾਰਜ, ਸੈਂਟ੍ਰਲ ਖ਼ਾਲਸਾ ਯਤੀਮਖ਼ਾਨਾ, ਪੰ. ੧੩, ੧੯੦੪ ਤੋਂ ੧੯੪੮ ਈ.

੩. ਸੂਬਾ ਸਿੰਘ, ਉਪਰੋਕਤ, ਪੰ. ੧੯.

੪. ਕੁਲਬੀਰ ਸਿੰਘ, *ਸਰਦਾਰ ਊਧਮ ਸਿੰਘ,* ਪੰਜਾਬ ਕਿਤਾਬ ਘਰ, ਮਾਈ ਹੀਰਾਂ ਗੇਟ, ਜਲੰਧਰ, ਹਿੰਦੀ ਪ੍ਰੈੱਸ ਪੱਕਾ ਬਾਗ, ਜਲੰਧਰ, ੧੯੬੭, ਪੰ. ੨੭੬.

੫. ਸੂਬਾ ਸਿੰਘ, *ਉਕਤ,* ਪੰ. ੨੨.

੬. *ਉਹੀ,* ਪੰ. ੨੭.

੭. *ਉਹੀ,* ਪੰ. ੨੯.

੮. ਪਿਆਰਾ ਸਿੰਘ ਦਾਤਾ, *ਵਤਨ ਦੇ ਸ਼ਹੀਦ,* ਨੈਸ਼ਨਲ ਬੁੱਕ ਸ਼ਾਪ, ਨਵੀਂ ਦਿੱਲੀ, ੧੯੮੨, ਪੰ. ੧੩੧.

੯. ਸੂਬਾ ਸਿੰਘ, *ਉਕਤ,* ਪੰ. ੩੧.


■

# ਸਿੱਖ ਢਾਡੀ ਸੰਸਥਾ : ਅਰੰਭ ਅਤੇ ਵਿਕਾਸ

*-ਡਾ. ਦਿਲਵਰ ਸਿੰਘ**

**ਅਕਾਲ ਪੁਰਖ ਦੇ ਢਾਡੀ:** ਸਿੱਖ ਢਾਡੀ ਸੰਸਥਾ ਦਾ ਅਰੰਭ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਹੀ ਹੋਇਆ ਮੰਨਿਆ ਜਾਂਦਾ ਹੈ, ਕਿਉਂਕਿ ਗੁਰੂ ਸਾਹਿਬ ਆਪਣੇ ਆਪ ਨੂੰ ਉਸ ਅਕਾਲ ਪੁਰਖ ਦਾ ਢਾਡੀ ਦੱਸਦੇ ਹਨ ਅਤੇ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ ਕਿ "ਮੈਂ ਵੇਹਲਾ ਸਾਂ, ਮੈਨੂੰ ਢਾਡੀ ਬਣਾ ਕੇ ਪ੍ਰਭੂ ਨੇ ਅਸਲ ਕੰਮ ਵਿਚ ਲਾ ਦਿੱਤਾ ਹੈ ਅਤੇ ਹੁਕਮ ਕੀਤਾ ਹੈ ਕਿ ਦਿਨ-ਰਾਤ ਮੇਰਾ ਜਸ ਕਰੋ ਤੇ ਜਦੋਂ ਮੈਂ ਉਸ ਦੀ ਸਿਫਤਿ-ਸਾਲਾਹ ਵਿਚ ਲੱਗਾ ਤਾਂ ਉਸ ਪ੍ਰਭੂ ਨੇ ਆਪਣੀ ਹਜ਼ੂਰੀ ਵਿਚ ਮੈਨੂੰ ਸੱਦਿਆ ਅਤੇ ਮੈਨੂੰ ਆਪਣੇ ਨਾਮ ਦੀ ਸੱਚੀ-ਸਿਫਤਿ ਸਲਾਹ ਰੂਪ ਸਿਰਪਾਓ ਦੇ ਕੇ ਨਿਵਾਜਿਆ ਅਤੇ ਆਤਮਿਕ ਜੀਵਨ ਦੇਣ ਵਾਲਾ ਭੋਜਨ (ਨਾਮ) ਮੈਨੂੰ ਛਕਾਇਆ। ਮੈਂ ਹੁਣ ਸਿਰਪਾਓ ਪਹਿਨ ਕੇ ਅਤੇ ਭੋਜਨ ਛਕ ਕੇ ਸਦੀਵੀ ਸੁਖ ਵਿਚ ਹਾਂ ਤੇ ਇਸ ਨਾਮ ਸਦਕਾ ਹੀ ਉਸ ਪ੍ਰਭੂ ਦੀ ਪ੍ਰਾਪਤੀ ਮੈਨੂੰ ਹੋਈ ਹੈ।" ਗੁਰੂ ਜੀ ਨੇ ਉਸ ਅਕਾਲ ਪੁਰਖ ਦਾ ਢਾਡੀ ਬਣ ਕੇ ਉਸ ਦੀ ਕੀਰਤੀ ਵਿਚ ਤਿੰਨ ਵਾਰਾਂ ਉਚਾਰਨ ਕੀਤੀਆਂ ਉਹ ਹਨ: ਵਾਰ ਮਾਝ, ਵਾਰ ਆਸਾ ਤੇ ਵਾਰ ਮਲਾਰ। ਉਂਝ ਢਾਡੀ ਪਰੰਪਰਾ ਦੇ ਅਰੰਭ ਅਤੇ ਵਿਕਾਸ ਬਾਰੇ ਭਾਵੇਂ ਕੋਈ ਨਿਸਚਿਤ ਸਮਾਂ ਮਾਲੂਮ ਨਹੀਂ ਹੁੰਦਾ, ਪਰ ਸਿੱਖ ਢਾਡੀ ਸੰਸਥਾ ਦਾ ਅਰੰਭ ਸ੍ਰੀ ਗੁਰੂ ਨਾਨਕ ਸਾਹਿਬ ਜੀ ਤੋਂ ਹੀ ਮੰਨਿਆ ਜਾ ਸਕਦਾ ਹੈ। ਗੁਰੂ ਜੀ ਦਾ ਵਾਰ ਮਾਝ ਵਿਚ ਫੁਰਮਾਨ ਹੈ:

*ਹਉ ਢਾਢੀ ਵੇਕਾਰੁ ਕਾਰੈ ਲਾਇਆ॥*
*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ॥*
*ਢਾਢੀ ਸਚੈ ਮਹਲਿ ਖਸਮਿ ਬੁਲਾਇਆ॥*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ॥*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ॥*
*ਢਾਢੀ ਕਰੇ ਪਸਾਉ ਸਬਦੁ ਵਜਾਇਆ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ॥੨੭॥* *(ਪੰਨਾ ੧੫੦)*

ਇਸ ਤਰ੍ਹਾਂ ਪ੍ਰਤੀਤ ਹੁੰਦਾ ਹੈ ਕਿ ਇਸ ਪਉੜੀ ਵਿਚ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਢਾਡੀ ਅਤੇ ਉਸ ਦੇ ਕਿੱਤੇ ਦੀ ਸੰਪੂਰਨ ਪਰਿਭਾਸ਼ਾ ਬਿਆਨ ਕੀਤੀ ਹੋਈ ਹੈ। 'ਪਉੜੀ' ਤੋਂ ਇਹ ਭਾਵ ਹੈ ਕਿ ਵਾਰ ਹਮੇਸ਼ਾ ਪਉੜੀਆਂ ਵਿਚ ਗਾਇਨ ਕੀਤੀ ਜਾਂਦੀ ਹੈ। ਦੂਜਾ ਇਹ ਤੱਥ ਸਪਸ਼ਟ ਹੁੰਦਾ ਹੈ ਕਿ ਢਾਡੀ ਆਪਣੇ ਖਸਮ ਜਾਂ ਅੰਨ-ਦਾਤੇ ਦੀ ਸਿਫਤਿ-ਸਾਲਾਹ ਦਾ ਜ਼ਿਕਰ 'ਵਾਰ' ਵਿਚ ਕਰਦਾ ਹੈ ਜਾਂ ਉਸ ਵੱਲੋਂ ਜੰਗ ਦੇ ਮੈਦਾਨ

**ਪਿੰਡ ਤੇ ਡਾਕ: ਲੁਬਾਣਾ ਚੱਕੂ, ਜ਼ਿਲ੍ਹਾ ਕੈਥਲ, ਹਰਿਆਣਾ; ਮੋ: +੯੪੧੨੩-੦੬੩੭੧*

ਵਿਚ ਮਾਰੀਆਂ ਮੱਲਾਂ ਦਾ ਜ਼ਿਕਰ 'ਵਾਰ' ਵਿਚ ਹੁੰਦਾ ਹੈ। ਤੀਜਾ ਇਹ ਕਿ ਉਸ ਦਾ ਕੰਮ ਦਿਨ-ਰਾਤ ਆਪਣੇ ਅੰਨਦਾਤੇ ਦੀਆਂ ਸਿਫਤਾਂ ਕਰਨਾ ਹੀ ਹੈ। ਉਸ ਦੇ ਅਵਗੁਣਾਂ ਨੂੰ ਜ਼ਾਹਰ ਨਹੀਂ ਹੋਣ ਦੇਣਾ ਤੇ ਸਿਫਤਾਂ ਨੂੰ ਲਕਾਉਣਾ ਨਹੀਂ। ਚੌਥਾ ਇਹ ਕਿ ਅੰਨਦਾਤਾ ਖੁਸ਼ ਹੋ ਕੇ ਆਪਣੇ ਦਰ ਦੇ ਗਵੱਈਏ ਢਾਡੀ ਨੂੰ ਵਸਤਰ, ਭੋਜਨ ਤੇ ਧਨ ਆਦਿ ਦੇ ਕੇ ਨਿਵਾਜਦਾ ਹੈ ਅਤੇ ਆਪਣੀ ਖੁਸ਼ੀ ਦਾ ਪ੍ਰਗਟਾਵਾ ਕਰਦਾ ਹੈ। ਪੰਜਵਾਂ ਮੁੱਖ ਤੱਥ ਇਹ ਵੀ ਹੈ ਕਿ ਪਹਿਲਾਂ ਢਾਡੀ ਨੇ ਕੁਝ ਲੈਣ ਲਈ ਆਪਣੇ ਅੰਨਦਾਤੇ ਦੀ ਸਿਫਤ ਕਰਨੀ ਹੈ ਤੇ ਪ੍ਰਾਪਤੀ ਤੋਂ ਬਾਅਦ ਸ਼ੁਕਰਾਨੇ ਵਜੋਂ ਫਿਰ ਉਸ ਦੀ ਕੀਰਤੀ ਨੂੰ ਗਾਉਣਾ ਹੈ। ਇਹੀ ਉਸ ਵੇਕਾਰ ਢਾਡੀ ਨੂੰ ਉਸ ਦੇ ਖਸਮ ਨੇ ਕੰਮ ਬਖਸ਼ਿਆ ਹੋਇਆ ਹੈ।

ਗੁਰੂ ਨਾਨਕ ਸਾਹਿਬ ਜੀ ਤਾਂ ਅਕਾਲ ਪੁਰਖ ਦੇ ਢਾਡੀ ਸਨ ਤੇ ਉਸੇ ਤਰ੍ਹਾਂ ਅੱਗੇ ਗੁਰੂ ਨਾਨਕ ਸਾਹਿਬ ਜੀ ਦੇ ਵੀ ਢਾਡੀ ਉਨ੍ਹਾਂ ਦਾ ਜਸ ਗਾਇਣ ਕਰਦੇ ਰਹੇ ਅਤੇ ਅੱਜ ਵੀ ਕਰਦੇ ਆ ਰਹੇ ਹਨ।

ਇਸੇ ਤਰ੍ਹਾਂ ਬਾਕੀ ਗੁਰੂ ਸਾਹਿਬਾਨ ਨੇ ਵੀ ਆਪਣੀ ਬਾਣੀ ਵਿਚ ਆਪਣੇ ਆਪ ਨੂੰ ਅਕਾਲ ਪੁਰਖ ਦੇ ਢਾਡੀ ਹੀ ਬਿਆਨ ਕੀਤਾ ਹੈ ਅਤੇ ਉਸ ਦੀ ਕੀਰਤੀ ਕੀਤੀ ਹੈ। ਸ੍ਰੀ ਗੁਰੂ ਅਮਰਦਾਸ ਜੀ ਵੀ 'ਢਾਡੀ' ਦੀ ਪਰਿਭਾਸ਼ਾ ਦਿੰਦੇ ਹੋਏ ਫੁਰਮਾਉਂਦੇ ਹਨ ਕਿ ਢਾਡੀ ਉਹ ਹੁੰਦਾ ਹੈ ਜੋ ਆਪਣੇ ਖਸਮ ਨੂੰ ਪਿਆਰ ਕਰਦਾ ਹੈ ਅਤੇ ਉਸ ਦੇ ਦਰ 'ਤੇ ਹਾਜ਼ਰ ਹੋ ਕੇ ਉਸ ਦੀ ਸੇਵਾ ਵਿਚ ਲੱਗਾ ਰਹਿੰਦਾ ਹੈ:

*ਢਾਢੀ ਤਿਸ ਨੋ ਆਖੀਐ ਜਿ ਖਸਮੈ ਧਰੇ ਪਿਆਰੁ॥*
*ਦਰਿ ਖੜਾ ਸੇਵਾ ਕਰੇ ਗੁਰ ਸਬਦੀ ਵੀਚਾਰੁ॥* *(ਪੰਨਾ ੫੧੬)*

ਇਸੇ ਪਉੜੀ ਵਿਚ ਗੁਰੂ ਸਾਹਿਬ ਨੇ ਤਿੰਨ ਵਾਰ ਹੋਰ 'ਢਾਡੀ' ਸ਼ਬਦ ਦੀ ਵਰਤੋਂ ਕੀਤੀ ਹੈ:

*ਢਾਢੀ ਦਰੁ ਘਰੁ ਪਾਇਸੀ ਸਚੁ ਰਖੈ ਉਰ ਧਾਰਿ॥*
*ਢਾਢੀ ਕਾ ਮਹਲੁ ਅਗਲਾ ਹਰਿ ਕੈ ਨਾਇ ਪਿਆਰਿ॥*
*ਢਾਢੀ ਕੀ ਸੇਵਾ ਚਾਕਰੀ ਹਰਿ ਜਪਿ ਹਰਿ ਨਿਸਤਾਰਿ॥* *(ਪੰਨਾ ੫੧੬)*

ਸ੍ਰੀ ਗੁਰੂ ਰਾਮਦਾਸ ਜੀ ਵੀ ਢਾਡੀ ਦੇ ਪ੍ਰਥਾਇ ਸ੍ਰੀ ਗੁਰੂ ਨਾਨਕ ਸਾਹਿਬ ਜੀ ਵਾਲਾ ਪ੍ਰਸੰਗ ਹੀ ਆਪਣੀ ਪਉੜੀ ਵਿਚ ਵਰਤਦੇ ਹੋਏ 'ਢਾਡੀ' ਦੀ ਆਪਣੇ ਖਸਮ ਨਾਲ ਇਕਸੁਰਤਾ ਦਾ ਪ੍ਰਤੱਖ ਪ੍ਰਮਾਣ ਦਿੰਦੇ ਹਨ:

*ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ॥*
*ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ॥*
*ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ॥*
*ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ॥*
*ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ॥੨੧॥੧॥ਸੁਧੁ॥*
*(ਪੰਨਾ ੯੧)*

ਇਸ ਪਉੜੀ ਵਿਚ ਵੀ ਗੁਰੂ ਜੀ ਨੇ ਤਿੰਨ ਵਾਰ 'ਢਾਢੀ' (ਢਾਡੀ) ਸ਼ਬਦ ਦੀ ਵਰਤੋਂ ਕੀਤੀ ਹੈ ਅਤੇ ਢਾਡੀ ਅਤੇ ਪ੍ਰਭੂ ਅਰਥਾਤ ਖਸਮ ਵਿਚਲੀ ਨੇੜਤਾ ਦਾ ਵਰਣਨ ਕੀਤਾ ਹੈ। ਫਿਰ 'ਢਾਢੀ' (ਢਾਡੀ) ਨੂੰ ਉਸ ਦੀ ਮੰਗ ਪੁੱਛ ਕੇ, ਉਸ ਮੰਗ ਦੀ ਪੂਰਤੀ ਕਰਕੇ ਇੱਜ਼ਤ ਨਾਲ ਪੁਸ਼ਾਕ ਆਦਿ ਪਹਿਨਾ ਕੇ ਭੇਜਿਆ ਗਿਆ ਦੱਸਿਆ ਹੈ ਅਤੇ ਢਾਡੀ ਨੂੰ ਕੀਰਤੀ ਕਰਨ ਲਈ ਹੁਕਮ ਦਿੱਤਾ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਢਾਡੀ ਨੂੰ ਤਾਕੀਦ ਕਰਦੇ ਹੋਏ ਅਤੇ ਉਸ ਦੀ ਸਿਫਤਿ ਕਰਦੇ ਹੋਏ ਫੁਰਮਾਉਂਦੇ ਹਨ ਕਿ ਉਹ ਆਪਣੇ ਖਸਮ ਦੇ ਬੂਹੇ 'ਤੇ ਹੀ ਯਾਚਨਾ ਕਰਦਾ ਹੈ ਅਤੇ ਉਸ ਨੇ ਉਸ ਦਾ ਦਰ ਕਦੀ ਵੀ ਤਿਆਗਣਾ ਨਹੀਂ:

*ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ॥* *(ਪੰਨਾ ੩੨੩)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਕਾਲ ਪੁਰਖ ਵਾਹਿਗੁਰੂ ਦੇ ਢਾਡੀਆਂ ਸ੍ਰੀ ਗੁਰੂ ਨਾਨਕ ਸਾਹਿਬ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ ਇੱਕੀ (੨੧) ਵਾਰਾਂ ਦਰਜ ਹਨ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਉਚਾਰਨ ਕੀਤੇ ਹੋਏ ਸਲੋਕ ਇਨ੍ਹਾਂ ਵਾਰਾਂ ਦੀਆਂ ਪਉੜੀਆਂ ਨਾਲ ਬਾਕੀ ਗੁਰੂ ਸਾਹਿਬਾਨ ਦੇ ਸਲੋਕਾਂ ਦੇ ਨਾਲ ਦਰਜ ਕੀਤੇ ਗਏ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਉਚਾਰਨ ਕੀਤੀ ਹੋਈ ਕੋਈ 'ਵਾਰ' ਨਹੀਂ, ਪਰ ਹੈਨ ਉਹ ਵੀ ਖਸਮ ਪ੍ਰਭੂ ਦੇ ਢਾਡੀ ਹੀ ਸਨ। ਇੱਕ 'ਵਾਰ' ਗੁਰੂ-ਘਰ ਦੇ ਕੀਰਤਨੀਏ ਭਾਈ ਸਤਾ ਜੀ ਅਤੇ ਭਾਈ ਬਲਵੰਡ ਜੀ ਦੀ ਗੁਰੂ-ਉਪਮਾ ਵਿਚ ਉਚਾਰਨ ਕੀਤੀ ਹੋਈ ਦਰਜ ਹੈ। ੨੨ ਵਾਰਾਂ ਵਿੱਚੋਂ ਨੌਂ ਵਾਰਾਂ ਤੇ ਪੁਰਾਤਨ ਵਾਰਾਂ ਦੀਆਂ ਧੁਨੀਆਂ ਦਰਜ ਕਰ ਕੇ ਸਿਰਲੇਖ ਵਿਚ ਹੀ ਸੰਕੇਤ ਦਰਜ ਕਰ ਦਿੱਤਾ ਗਿਆ ਹੈ ਕਿ ਇਸ ਵਾਰ ਨੂੰ ਇਸ ਧੁਨੀ ਦੇ ਅਨੁਸਾਰ ਜਾਂ ਇਸ ਤਰਜ਼ 'ਤੇ ਗਾਇਨ ਕੀਤਾ ਜਾਵੇ।

ਭਾਵੇਂ ਛੇਵੇਂ, ਸਤਵੇਂ ਅਤੇ ਅਠਵੇਂ ਗੁਰੂ ਸਾਹਿਬਾਨ ਨੇ ਬਾਣੀ ਦਾ ਉਚਾਰਨ ਨਹੀਂ ਕੀਤਾ, ਪਰ ਉਹ ਵੀ ਅਕਾਲ ਪੁਰਖ ਦੇ ਢਾਡੀ ਹੀ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਾਂ ਆਪ 'ਚੰਡੀ ਦੀ ਵਾਰ' ਦਾ ਉਚਾਰਨ ਕੀਤਾ ਜੋ ਸ੍ਰੀ ਦਸਮ ਗ੍ਰੰਥ ਸਾਹਿਬ ਵਿਚ ਦਰਜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵਾਰਾਂ ਦੀ ਸੁਰ ਸਹਿਜਤਾ ਵਾਲੀ ਹੈ ਪਰ 'ਚੰਡੀ ਦੀ ਵਾਰ' ਬੀਰ ਰਸੀ ਸੁਰ ਵਾਲੀ ਹੈ ਜਿਸ ਦਾ ਸਮੁੱਚਾ ਵਿਸ਼ਾ-ਵਸਤੂ ਦੇਵਤਿਆਂ ਅਤੇ ਰਾਕਸ਼ਾਂ ਦੇ ਆਪਸੀ ਯੁੱਧ ਵਿਚ ਅਕਾਲ ਪੁਰਖ ਦੀ ਦੈਵੀ ਸ਼ਕਤੀ 'ਚੰਡੀ' ਦੀ ਅਗੰਮੀ ਤਾਕਤ ਨੂੰ ਵਰਤਦਿਆਂ ਵਿਖਾਇਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ੨੨ ਵਾਰਾਂ ਵਿੱਚੋਂ ਜਿਨ੍ਹਾਂ ਨੌਂ ਵਾਰਾਂ 'ਤੇ ਪੁਰਾਤਨ ਨੌਂ ਧੁਨੀਆਂ ਦਰਜ ਹਨ, ਉਨ੍ਹਾਂ ਦਾ ਵਰਣਨ ਇਸ ਪ੍ਰਕਾਰ ਹੈ:-

੧. ਵਾਰ ਮਾਝ ਕੀ ਤਥਾ ਸਲੋਕ ਮਹਲਾ ੧

*ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ॥*

੨.ਗਉੜੀ ਕੀ ਵਾਰ ਮਹਲਾ ੫

*ਰਾਇ ਕਮਾਲਦੀ ਮੋਜਦੀ ਕੀ ਵਾਰ ਕੀ ਧੁਨਿ ਉਪਰਿ ਗਾਵਣੀ*

੩.ਆਸਾ ਮਹਲਾ ੧॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ॥

੪.ਗੂਜਰੀ ਕੀ ਵਾਰ ਮਹਲਾ ੩

*ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ*

੫.ਵਡਹੰਸ ਕੀ ਵਾਰ ਮਹਲਾ ੪

*ਲਲਾਂ ਬਹਿਲੀਮਾ ਕੀ ਧੁਨਿ ਗਾਵਣੀ*

੬. ਰਾਮਕਲੀ ਕੀ ਵਾਰ ਮਹਲਾ ੩

*ਜੋਧੈ ਵੀਰੈ ਪੂਰਬਾਣੀ ਕੀ ਧੁਨੀ*

੭. ਸਾਰੰਗ ਕੀ ਵਾਰ ਮਹਲਾ ੪

*ਰਾਇ ਮਹਮੇ ਹਸਨੇ ਕੀ ਧੁਨਿ*

੮. ਵਾਰ ਮਲਾਰ ਕੀ ਮਹਲਾ ੧

*ਰਾਣੇ ਕੈਲਾਸ ਤਥਾ ਮਾਲਦੇ ਕੀ ਧੁਨਿ॥*

੯. ਕਾਨੜੇ ਕੀ ਵਾਰ ਮਹਲਾ ੪

*ਮੂਸੇ ਕੀ ਵਾਰ ਕੀ ਧੁਨੀ*

ਗੁਰੂ ਸਾਹਿਬ ਨੇ ਇਨ੍ਹਾਂ ਨੌਂ ਵਾਰਾਂ ਨੂੰ ਇਨ੍ਹਾਂ ਪੁਰਾਤਨ ਧੁਨੀਆਂ 'ਤੇ ਗਾਇਨ ਕਰਨ ਦਾ ਆਦੇਸ਼ ਕੀਤਾ ਹੈ। ਇਹ ਵਾਰਾਂ ਸਮਾਜ ਵਿਚ ਪਹਿਲਾਂ ਪ੍ਰਚਲਿਤ ਸਨ। ਗੁਰੂ ਸਾਹਿਬ ਨੇ ਗਾਇਨ ਦੀ ਸੁਰ ਉਹੀ ਰੱਖ ਕੇ ਉਸ ਅਕਾਲ ਪੁਰਖ ਦੀ ਸਿਫਤਿ-ਸਾਲਾਹ ਕਰਨ ਦਾ ਹੁਕਮ ਦਿੱਤਾ ਹੈ, ਕਿਉਂਕਿ ਇਨ੍ਹਾਂ ਪੁਰਾਤਨ ਵਾਰਾਂ ਵਿਚ ਜਰ, ਜੋਰੂ ਤੇ ਜ਼ਮੀਨ ਲਈ ਹੋਈਆਂ ਦੋ ਧੜਿਆਂ ਦੀਆਂ ਆਪਸੀ ਜੰਗਾਂ ਦਾ ਤੇ ਇਕ ਧੜੇ ਦੀ ਜਿੱਤ ਅਤੇ ਦੂਜੇ ਦੀ ਹਾਰ ਦਾ ਵਰਣਨ ਮਿਲਦਾ ਹੈ ਤੇ ਜਿਹੜਾ ਧੜਾ ਜਿੱਤ ਪ੍ਰਾਪਤ ਕਰ ਲੈਂਦਾ ਸੀ ਉਸ ਦੇ ਢਾਡੀ ਫਿਰ ਉਸ ਦੀ ਵਾਰ ਬਣਾ ਕੇ, ਉਸ ਦੇ ਦਰ 'ਤੇ ਖਲੋ ਕੇ ਗਾਉਂਦੇ ਤੇ ਇਨਾਮ ਪ੍ਰਾਪਤ ਕਰਦੇ ਸਨ, ਪਰ ਗੁਰੂ ਜੀ ਨੇ ਤਾਂ ਉਸ ਅਕਾਲ ਪੁਰਖ ਦਾ ਜਸ ਹੀ ਆਪਣੀਆਂ ਵਾਰਾਂ ਵਿਚ ਗਾਇਨ ਕੀਤਾ। ਦੂਜਾ ਇਹ ਵੀ ਸਪਸ਼ਟ ਸੀ ਕਿ ਜਿੱਤ ਸੱਚ ਵਾਲੇ ਧੜੇ ਦੀ ਹੀ ਹੁੰਦੀ ਵਿਖਾਈ ਜਾਂਦੀ ਹੈ ਤੇ ਝੂਠ ਦੀ ਹਾਰ ਹੁੰਦੀ ਰਹੀ ਹੈ। ਇੱਥੇ ਲੇਖ ਦੇ ਵਿਸਥਾਰ ਕਰਕੇ ਅਸੀਂ ਇਨ੍ਹਾਂ ਵਾਰਾਂ ਦਾ ਵਧੇਰੇ ਜ਼ਿਕਰ ਨਹੀਂ ਕਰਾਂਗੇ। ਲੇਖ ਦੇ ਇਸ ਪਹਿਲੇ ਪੱਖ ਵਿਚ ਅਸੀਂ ਸਿੱਖ ਗੁਰੂ ਸਾਹਿਬਾਨ ਦਾ ਅਕਾਲ ਪੁਰਖ ਦੇ ਦਰ ਦੇ ਢਾਡੀ ਹੋ ਕੇ ਉਸ ਦਾ ਜਸ ਗਾਇਨ ਕਰਨ ਦਾ ਵਰਣਨ ਕੀਤਾ ਹੈ। ਹੁਣ ਅਸੀਂ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰ ਦੇ ਢਾਡੀਆਂ ਦਾ ਸੰਖੇਪ ਜ਼ਿਕਰ ਕਰਨਾ ਹੈ ਜਿਨ੍ਹਾਂ ਨੇ ਆਪ ਵਾਰਾਂ ਰਚ ਕੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰਬਾਰ ਦੀ ਸਿਫਤਿ-ਸਾਲਾਹ ਕੀਤੀ ਅਤੇ ਸਨਮਾਨ ਪ੍ਰਾਪਤ ਕੀਤੇ।

**ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਰ ਦੇ ਢਾਡੀ:** ਸ਼ੁਰੂ ਤੋਂ ਹੀ ਗੁਰੂ-ਘਰ ਵਿਚ ਗੁਰੂ ਕੇ ਰਾਗੀ, ਰਬਾਬੀ, ਕੀਰਤਨੀਏ ਤੇ ਢਾਡੀ ਆਦਿ ਸਤਿਕਾਰੇ ਜਾਂਦੇ ਰਹੇ ਹਨ। ਭਾਈ

ਮਰਦਾਨਾ ਜੀ ਨੇ ਆਪਣਾ ਸਾਰਾ ਜੀਵਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਸੰਗਤ ਵਿਚ ਰਬਾਬ ਵਜਾਉਣ ਦੀ ਸੇਵਾ ਕਰ ਕੇ ਗੁਜ਼ਾਰਿਆ ਤੇ ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਭਾਈ ਸਜਾਦਾ ਅਤੇ ਰਜਾਦਾ ਜੀ ਨੇ ਗੁਰੂ-ਘਰ ਵਿਚ ਰਬਾਬ ਦੀ ਸੇਵਾ ਕੀਤੀ ਤੇ ਇਹ ਸੇਵਾ ਪੀੜ੍ਹੀ-ਦਰ-ਪੀੜ੍ਹੀ ਚੱਲਦੀ ਆ ਰਹੀ ਹੈ। ਭਾਈ ਸਤਾ ਜੀ ਅਤੇ ਭਾਈ ਰਾਇ ਬਲਵੰਡ ਜੀ ਨੇ ਵੀ ਗੁਰੂ-ਘਰ ਵਿਚ ਕੀਰਤਨ ਦੀ ਸੇਵਾ ਨਿਭਾਈ ਅਤੇ ਗੁਰੂ-ਉਪਮਾ ਵਿਚ ਇਕ 'ਵਾਰ' ਦੀ ਰਚਨਾ ਕੀਤੀ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ। ਗੁਰੂ-ਉਪਮਾ ਵਿਚ ਵਾਰ ਲਿਖਣ ਅਤੇ ਗਾਇਨ ਕਰਨ ਵਾਲੇ ਇਹ ਦੋ ਪਹਿਲੇ ਰਬਾਬੀ ਸਨ। ਭਾਈ ਗੁਰਦਾਸ ਜੀ ਨੇ ਵੀ ਗੁਰੂ ਉਪਮਾ ਵਿਚ ਵਾਰਾਂ ਦੀ ਰਚਨਾ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਜਦੋਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਗੁਰਤਾਗੱਦੀ 'ਤੇ ਬਿਰਾਜਮਾਨ ਹੋਏ ਤਾਂ ਉਨ੍ਹਾਂ ਨੇ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਧਾਰਨ ਕੀਤੀਆਂ, ਸਿੱਖ ਸੈਨਾ ਭਰਤੀ ਕੀਤੀ, ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਤੀ ਕਰ ਕੇ ਲੋਕਾਈ ਨੂੰ ਨਿਆਂ ਦਿੱਤਾ ਅਤੇ ਸਿੱਖਾਂ ਵਿਚ ਬੀਰ-ਰਸ ਪੈਦਾ ਕਰਨ ਲਈ ਢਾਡੀ ਵਾਰਾਂ ਦਾ ਗਾਇਨ ਕਰਵਾਇਆ, ਜਿਸ ਦਾ ਜ਼ਿਕਰ 'ਪੰਥ ਪ੍ਰਕਾਸ਼' ਵਿਚ ਇਸ ਪ੍ਰਕਾਰ ਕੀਤਾ ਗਿਆ ਹੈ:

*ਮਿਲ ਢਾਢੀ ਵਾਰਾਂ ਪੜੈ ਆਇ। ਸੁਨ ਸੰਗਤ ਸਬ ਮਨ ਮੋਦ ਪਾਇ।*
*ਜੋ ਸੁਨਕੈ ਕਾਇਰ ਹੋਹਿ ਬੀਰ। ਰਣ ਸਜੈ ਅਰਿਨ ਸੋ ਧਾਰ ਧੀਰ।*
*ਜੋ ਗੁਰ ਕੇ ਬਾਰ ਪਸਿੰਦ ਆਇ। ਧੁਨ ਉਸਕੀ ਗੁਰੂ ਗ੍ਰੰਥ ਮਾਂਹਿ।*
*ਲਿਖਵਾਵਤ ਵਾਰਾਂ ਕੇਰ ਆਦਿ। ਸਬ ਜਾਨਤ ਸਿਆਨੋ ਸਿਖ ਤਦਾਦ।*

ਭਾਈ ਨੱਥਾ ਤੇ ਭਾਈ ਅਬੱਦੁਲਾ ਜੀ ਜਿਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਉਪਮਾ ਵਿਚ ਵਾਰ ਲਿਖੀ ਅਤੇ ਉਸ ਵਾਰ ਨੂੰ ਢੱਡ ਵਜਾ ਕੇ ਤੇ ਸਾਰੰਗੀ ਜਾਂ ਰਬਾਬ ਵਜਾ ਕੇ ਗਾਇਆ ਅਤੇ ਸਿੱਖਾਂ ਵਿਚ ਜੋਸ਼ ਭਰਿਆ। ਉਨ੍ਹਾਂ ਵੱਲੋਂ ਗਾਇਨ ਕੀਤੀ ਵਾਰ ਦੀ ਇਕ ਪਉੜੀ ਜੋ ਆਮ ਜਨ-ਸਾਧਾਰਨ ਦੇ ਮੂੰਹ ਤੋਂ ਆਪ-ਮੁਹਾਰੇ ਹੀ ਸੁਣੀ ਜਾਂ ਸਕਦੀ ਸੀ, ਇਸ ਪ੍ਰਕਾਰ ਹੈ:

*ਦੋ ਤਲਵਾਰੀਂ ਬਧੀਆਂ, ਇਕ ਮੀਰੀ ਤੇ ਇਕ ਪੀਰੀ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਂਹਾਂ ਕੋਟ ਗੜ੍ਹ, ਦਰਵਾਜਾ ਬਲਖ ਬਖੀਰ ਦੀ।*
*ਕਟਕ ਸਿਪਾਹੀ ਨੀਲ ਨਲ, ਮਾਰ ਦੁਸਟਾਂ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ?*

ਜਿਵੇਂ ਅਸੀਂ ਪਿੱਛੇ ਜ਼ਿਕਰ ਕਰ ਆਏ ਹਾਂ ਕਿ ਪਹਿਲਾਂ ਜੋ ਵਾਰ ਗਾਇਨ ਗੁਰੂ ਸਾਹਿਬਾਨ ਵੱਲੋਂ ਕੀਤਾ ਜਾ ਰਿਹਾ ਸੀ, ਉਹ ਸਹਿਜ ਰਸ ਅਰਥਾਤ ਸ਼ਾਂਤ ਰਸ ਵਾਲਾ ਸੀ ਪਰ ਭਾਈ ਨੱਥਾ ਜੀ ਤੇ ਭਾਈ ਅਬਦੁੱਲਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਮਹਿਮਾ ਦਾ ਜ਼ਿਕਰ ਬੀਰ-ਰਸ ਵਿਚ ਕਰ ਕੇ ਸਿੱਖ ਨੌਜਵਾਨਾਂ ਨੂੰ ਜੋਸ਼ ਨਾਲ ਭਰ ਦਿੱਤਾ।

'ਗੁਰੂ ਬਿਲਾਸ ਪਾਤਸ਼ਾਹੀ ਛੇਵੀਂ' ਵਿਚ ਜ਼ਿਕਰ ਹੈ ਕਿ:

*ਨਥਾ ਢਡ ਵਜਾਇ ਅਬਦੁਲਾ ਹਥ ਰਬਾਬ ਲੈ।*[1]

ਇਨ੍ਹਾਂ ਢਾਡੀਆਂ ਵੱਲੋਂ ਵਾਰਾਂ ਗਾ ਕੇ ਭਰੇ ਜਾਦੇ ਜੋਸ਼ ਦਾ ਵਰਣਨ 'ਸੂਰਜ ਪ੍ਰਕਾਸ਼' ਗ੍ਰੰਥ ਵਿਚ ਇਸ ਪ੍ਰਕਾਰ ਕੀਤਾ ਗਿਆ ਹੈ:

*ਸ੍ਰੀ ਹਰਿਗੋਬਿੰਦ ਜੋਧਾ ਭਾਰੀ। ਹਮ ਤਿਸ ਕੇ ਚਲ ਜਾਹਿ ਭਿਖਾਰੀ।*
*ਜੋ ਜਿਸ ਸਮੇਂ ਆਇ ਜਸੁ ਕਹੈ। ਦਰਬ ਤਰੰਗ ਬਸਨ ਕੋ ਲਹੈ।*
*ਅਬਦੁਲ ਨਥਾ ਰਣ ਕੀ ਵਾਰ। ਕਰੀ ਬਨਾਵਨਿ ਸਕਲ ਸੁਧਾਰਿ।*
*ਜਿਸ ਸੰਗਰ ਘਾਲਯੋ ਘਮਸਾਨ। ਮਾਰੇ ਸਯਦ ਮੁਗਲ ਪਠਾਨ।੧੦।*

ਇਸ ਤੋਂ ਪਤਾ ਲੱਗਦਾ ਹੈ ਕਿ ਭਾਈ ਨੱਥਾ ਜੀ ਢੱਡ ਵਜਾਉਂਦੇ ਸਨ ਤੇ ਭਾਈ ਅਬਦੁੱਲਾ ਜੀ ਰਬਾਬ ਦੇ ਮਾਹਿਰ ਸਨ। ਜਿਵੇਂ ਬਾਣੀ ਵਿਚ ਤਾਂ ਭਗਤ ਨਾਮਦੇਵ ਜੀ ਨੇ ਵੀ ਢਾਡੀਆਂ ਦਾ ਜ਼ਿਕਰ ਕੀਤਾ ਹੈ ਤੇ ਗੁਰੂ ਸਾਹਿਬਾਨ ਤਾਂ ਆਪਣੇ-ਆਪ ਨੂੰ ਅਕਾਲ ਪੁਰਖ ਦੇ ਢਾਢੀ (ਢਾਡੀ) ਹੀ ਦੱਸਦੇ ਹਨ, ਉੱਥੇ ਪਹਿਲੀ ਵਾਰ ਭਾਈ ਨੱਥਾ ਤੇ ਭਾਈ ਅਬਦੁੱਲਾ ਜੀ ਦੀ ਢੱਡ ਤੇ ਰਬਾਬ ਨੇ ਉਨ੍ਹਾਂ ਨੂੰ ਸ੍ਰੀ ਅਕਾਲ ਤਖਤ ਸਾਹਿਬ ਤੇ 'ਵਾਰ' ਗਾਉਣ ਵਾਲੇ ਪਹਿਲੇ ਢਾਡੀ ਹੋਣ ਦਾ ਮਾਣ ਗੁਰੂ ਦਰ ਤੋਂ ਦਿਵਾਇਆ ਅਤੇ "ਇਹ ਵੀ ਕਿਹਾ ਜਾਂਦਾ ਹੈ ਕਿ ਭਾਈ ਅਬਦੁੱਲਾ ਜੀ ਤੇ ਤਾਂ ਗੁਰੂ ਜੀ ਦੀ ਐਨੀ ਬਖਸ਼ਿਸ਼ ਸੀ ਕਿ ਉਹ ਆਪ ਹੀ ਵਾਰਾਂ ਰਚ ਕੇ ਗੁਰੂ-ਦਰਬਾਰ ਵਿਚ ਗਾਇਆ ਕਰਦੇ ਸਨ।"[2] ਇਨ੍ਹਾਂ ਢਾਡੀਆਂ ਨੂੰ ਗੁਰੂ ਸਾਹਿਬ ਜਿਵੇਂ ਨਿਵਾਜਦੇ ਸਨ, ਉਸ ਦਾ ਵਰਣਨ ਕਵੀ ਸੰਤੋਖ ਸਿੰਘ ਜੀ ਨੇ ਇਸ ਪ੍ਰਕਾਰ ਕੀਤਾ ਹੈ:

*ਸੁਨਿ ਅਬਦੁਲ ਢਾਢੀ ਚਲਿ ਆਯੋ। ਭਏ ਸੁਭਟ ਤਿਨ ਕੋ ਜਸੁ ਗਾਯੋ।*
*ਜਿਸ ਕੇ ਸੁਨਤਿ ਬੀਰ ਰਸ ਜਾਗੇ। ਕਾਇਰ ਸੋ ਪਿ ਲਰੇ ਨਹਿਂ ਭਾਗੇ।੩੦।*
*ਨਿਜ ਸੁਭਟਾਨਿ ਸੁਨਾਵਨਿ ਕਾਰਨ। ਕਰਹਿਂ ਜੰਗ ਜੈਸੇ ਬਡ ਦਾਰੁਨ।*
*ਅਬਿਦੁਲ ਕੋ ਚਾਕਰ ਕਰਿ ਰਾਖਯੋ। ਦਰਬ ਦਿਵਾਇ ਮਸੰਦਨਿ ਪਾਖਯ।੩੧।*
*ਬਲੀ ਤਰੰਗ ਦਿਯੋ ਹਿਤ ਚਰਿਬੇ। ਸੁਭਟਨਿ ਵਾਰਿ ਸੁਨਾਵਨਿ ਕਰਿਬੇ।*
*ਇਮਿ ਦਿਨ ਪ੍ਰਤਿ ਗੁਰੂ ਸੈਨ ਸਕੇਲੇ। ਸੰਗਤਿ ਗਨ ਪਹੁੰਚਹਿ ਕਰਿ ਮੇਲੇ।੩੨।*

ਜੇਕਰ ਅਸੀਂ ਢਾਡੀ ਦੀ ਪਰਿਭਾਸ਼ਾ ਕਰੀਏ ਤਾਂ ਸਾਨੂੰ ਪਤਾ ਲਗਦਾ ਹੈ ਕਿ ਢਾਡੀ ਉਸ ਨੂੰ ਆਖਿਆ ਜਾਂਦਾ ਹੈ ਜੋ "ਢਡ (ਢਢ) ਵਜਾ ਕੇ ਯੋਧਿਆਂ ਦੀਆਂ ਵਾਰਾਂ ਗਾਉਣ ਵਾਲਾ ਭਾਵ ਯਸ ਗਾਉਣ ਵਾਲਾ ਹੋਵੇ"[3]।

'ਸ੍ਰੀ ਗੁਰੂ ਗ੍ਰੰਥ ਕੋਸ਼' ਵਿਚ ਵੀ ਢਾਢੀ (ਢਾਡੀ) ਬਾਰੇ ਇਸ ਤਰ੍ਹਾਂ ਦੱਸਿਆ ਗਿਆ ਹੈ ਕਿ 'ਢਢ ਵਜਾਉਣ ਵਾਲੇ, ਜੋ ਪਿਛਲੇ ਬੀਰਾਂ ਦੇ ਸਮਾਚਾਰ ਗੀਤਾਂ ਵਿਚ ਗਾਉਂਕੇ ਸੁਣਾਉਂਦੇ ਸਨ, ਕਥਾ ਗਾਉਂਦੇ ਤੇ ਵਾਰਾਂ ਸੁਣਾਉਂਦੇ ਸਨ। ਢਾਡੀ ਉਹ ਹੁੰਦਾ ਹੈ ਜੋ ਜਸ ਕਰਨ ਵਾਲਾ, ਕੀਰਤ ਗਾਉਣ ਵਾਲਾ ਹੋਵੇ। ਢਾਡੀ ਸ਼ਬਦ ਢਢ + ਆ, ਗੁਣ+ਈ ਪ੍ਰਤੇ ਦੇ ਸੰਯੋਗ ਤੋਂ ਬਣਿਆ ਹੈ।[4]

ਵਧੇਰੇ ਕਰਕੇ ਢਾਡੀ ਦਾ ਸੰਬੰਧ ਇਕ ਖਾਸ ਤਰ੍ਹਾਂ ਦੇ ਸਾਜ 'ਢਢ' (ਢੱਡ) ਨੂੰ ਇਕ ਖਾਸ ਢੰਗ ਨਾਲ ਵਜਾਉਣ ਅਤੇ ਬੀਰ-ਰਸੀ ਵਾਰਾਂ ਗਾਉਣ ਨਾਲ ਹੈ ਅਤੇ ਆਪਣੇ ਇਸ਼ਟ ਦੀ ਜਾਂ ਅੰਨ ਦਾਤੇ ਦੀ ਵਡਿਆਈ ਗਾਉਣੀ ਉਸ ਦਾ ਮੁੱਖ ਕਰਤਵ ਹੈ। ਢਢ (ਢੱਡ) ਦੇ ਨਾਲ-ਨਾਲ ਸਾਰੰਗੀ ਦਾ ਵਜਾਉਣਾ ਵੀ ਲਾਜ਼ਮੀ ਹੈ ਤੇ ਇਹ ਸਾਰੰਗੀ ਹੀ ਤਾਲ ਨੂੰ ਸੁਰ ਪ੍ਰਦਾਨ ਕਰਦੀ ਹੈ।

ਭਾਈ ਨੱਥਾ ਜੀ ਅਤੇ ਭਾਈ ਅਬਦੁੱਲਾ ਜੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਵੱਲੋਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਦਰ ਦੇ ਮਨੋਨੀਤ ਕੀਤੇ ਗਏ ਪਹਿਲੇ ਢਾਡੀ ਸਨ। ਭਾਈ ਨੱਥਾ ਤੇ ਭਾਈ ਅਬਦੁੱਲਾ ਜੀ ਦੋਵੇਂ ਮੁਸਲਮਾਨ ਢਾਡੀ ਸਨ ਤੇ ਆਪਸ ਵਿਚ ਮਸੇਰੇ ਭਰਾ ਸਨ ਅਤੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੁਰ ਸਿੰਘ ਦੇ ਨਿਵਾਸੀ ਸਨ। ਇਹ ਦੋਵੇਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਬਾਰ ਵਿਚ ਬੀਰ-ਰਸੀ ਵਾਰਾਂ ਸੁਣਾ ਕੇ ਸਿੱਖ ਸੈਨਿਕਾਂ ਨੂੰ ਉਤਸ਼ਾਹਿਤ ਕਰਦੇ ਸਨ। ਬਾਬਾ ਗੁਰਦਿੱਤਾ ਜੀ ਦੇ ਵਿਆਹ ਵੇਲੇ ਵੀ ਇਨਾਂ ਦੋਹਾਂ ਨੇ ਉਸਤਤਮਈ ਛੰਦ ਗਾਏ। ਗੁਰੂ ਜੀ ਦੇ ਕੀਰਤਪੁਰ ਸਾਹਿਬ ਜਾਣ ਵੇਲੇ ਇਹ ਦੋਵੇਂ ਨਾਲ ਗਏ ਅਤੇ ਗੁਰੂ ਜੀ ਨੇ ਆਪਣੇ ਅੰਤ-ਕਾਲ ਵੇਲੇ ਇਨ੍ਹਾਂ ਨੂੰ ਆਪਣੇ ਪਿੰਡ ਪਰਤ ਜਾਣ ਲਈ ਆਦੇਸ਼ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਤਿਆਰ ਕੀਤੀ ਜਾ ਰਹੀ ਸਿੱਖ ਫ਼ੌਜ ਨੂੰ ਉਤਸ਼ਾਹਿਤ ਕਰਨ ਵਿਚ ਇਨ੍ਹਾਂ ਦੋਹਾਂ ਨੇ ਸ਼ਲਾਘਾਯੋਗ ਭੂਮਿਕਾ ਨਿਭਾਈ ਅਤੇ ਸਿੱਖਾਂ ਦੇ ਮਨਾਂ ਵਿਚ ਸ਼ਕਤੀ ਸੰਚਾਰ ਕਰਨ ਵਿਚ ਵੀ ਸਹਾਇਤਾ ਕੀਤੀ।[੫]

ਡਾ. ਗੁਰਦੇਵ ਸਿੰਘ ਪੰਦੋਹਲ ਦੀ ਨਵੀਂ ਖੋਜ ਅਨੁਸਾਰ ਭਾਈ ਨੱਥ ਮੱਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਤੋਂ ਬਾਅਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਵਿਚ ਆਇਆ ਅਤੇ ਸਿੱਖ ਯੁੱਧਵੀਰਾਂ ਨੂੰ ਉਤਸ਼ਾਹਿਤ ਕਰਨ ਲਈ ਵਾਰਾਂ ਗਾਉਂਦਾ ਰਿਹਾ। ਉਹ ਗੁਰੂ ਜੀ ਨਾਲ ਨਾਂਦੇੜ ਤਕ ਗਿਆ ਅਤੇ ਗੁਰੂ ਜੀ ਦੇ ਜੋਤੀ-ਜੋਤ ਵੇਲੇ ਨਾਂਦੇੜ ਵਿਚ ਮੌਜੂਦ ਸੀ। ਉਸ ਨੇ ਉਸ ਵੇਲੇ ਦੇ ਸਾਰੇ ਹਾਲਾਤ ਨੂੰ 'ਅਮਰਨਾਮਾ' ਨਾਂ ਦੀ ਫ਼ਾਰਸੀ ਰਚਨਾ ਵਿਚ ਕਲਮਬੰਦ ਕੀਤਾ। ਇਹ ਰਚਨਾ ਗੁਰੂ ਜੀ ਤੋਂ ਬਾਅਦ ਦੇ ਇਕ-ਅੱਧ ਸਾਲ ਵਿਚ ਲਿਖੀ ਗਈ ਪ੍ਰਤੀਤ ਹੁੰਦੀ ਹੈ।[੬]

'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਅਨੁਸਾਰ ਜਦੋਂ ੧੬੪੨ ਈ. ਵਿਚ ਦੀਵਾਲੀ ਤੋਂ ਇਕ ਦਿਨ ਪਹਿਲਾਂ ਭਾਈ ਬਾਬਕ ਦਾ ਦੇਹਾਂਤ ਹੋ ਗਿਆ ਤਾਂ ਗਾਇਨ ਦੀ ਸਾਰੀ ਜ਼ਿੰਮੇਵਾਰੀ ਗੁਰੂ ਮਹਾਰਾਜ ਜੀ ਨੇ ਭਾਈ ਨੱਥ ਮੱਲ ਤੇ ਭਾਈ ਅਬਦੁੱਲਾ ਦੋਹਾਂ ਭਰਾਵਾਂ ਨੂੰ ਸੌਂਪ ਦਿੱਤੀ:

*ਸ੍ਰੀ ਗੁਰੂ ਅਬਦੁਲਾ ਤਬੈ ਬੁਲਾਯੋ। ਕਰੋ ਕ੍ਰਿਤ ਸ੍ਰੀ ਮੁਖੋ ਅਲਾਯੋ ॥੫੨੦॥*
*ਅਬਦੁਲ ਨਥੇ ਕ੍ਰਿਤ ਸਵਾਰੀ । ਬਾਬਕ ਸੁਤ ਸੋਂ ਮਿਲਿ ਹਿਤਕਾਰੀ ॥*
*ਅਬਦੁਲਾ ਢਾਡੀ ਵਾਰ ਲਗਾਵੈ। ਘਨੋ ਮਦੁ ਮਨ ਭੀਤਰਿ ਪਾਵੈ ॥੫੨੪॥*[੭]

ਭਾਈ ਮਰਦਾਨਾ ਜੀ ਜੋ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਰਬਾਬੀ ਸਨ, ਉਨ੍ਹਾਂ ਤੋਂ ਬਾਅਦ ਉਨ੍ਹਾਂ ਦੇ ਪੁੱਤਰਾਂ ਭਾਈ ਸਜਾਦਾ ਤੇ ਭਾਈ ਰਜਾਦਾ ਜੀ ਨੇ ਗੁਰੂ-ਘਰ ਵਿਚ

ਕੀਰਤਨ ਕੀਤਾ। ਫਿਰ ਭਾਈ ਸਤਾ ਜੀ ਤੇ ਭਾਈ ਬਲਵੰਡ ਜੀ ਨੇ ਇਹ ਸੇਵਾ ਨਿਭਾਈ ਅਤੇ ਫਿਰ ਉਨ੍ਹਾਂ ਦੇ ਪੋਤਰੇ ਭਾਈ ਕਾਲੂ, ਭਾਈ ਮਾਮੂ, ਉਨ੍ਹਾਂ ਦੇ ਬੇਟੇ ਭਾਈ ਮੁੰਦਾ, ਭਾਈ ਅਮੀਰ, ਭਾਈ ਹਾਕੋ ਆਦਿ ਨੇ ਗੁਰੂ-ਘਰ ਦੀ ਕੀਰਤਨ ਦੀ ਸੇਵਾ ਕੀਤੀ। ਫਿਰ ਭਾਈ ਹਾਕੋ ਦੇ ਬੇਟੇ ਭਾਈ ਗਾਮ ਅਤੇ ਭਾਈ ਗਾਮ ਦੇ ਤਾਏ ਦੇ ਚਾਰ ਬੇਟੇ ਭਾਈ ਵਸਾਵਾ ਭਾਈ ਵਧਾਵਾ ਆਦਿ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਸੇਵਾ ਨਿਭਾਉਂਦੇ ਰਹੇ।[੮] ਇਹ ਸਾਰੇ ਗੁਰੂ-ਘਰ ਦੇ ਮਾਣਮੱਤੇ ਰਬਾਬੀ ਸਨ।

ਇਸੇ ਤਰਾਂ ਗੁਰੂ-ਘਰ ਦੇ ਢਾਡੀਆਂ ਵਿਚ ਭਾਈ ਨੱਥਾ ਜੀ ਤੇ ਭਾਈ ਅਬਦੁੱਲਾ ਜੀ, ਭਾਈ ਮੀਰ ਛਬੀਲਾ (ਮੀਰ ਮੁਸ਼ਕੀ) ਜੀ ਹੋਏ। ਭਾਈ ਨੱਥਾ ਜੀ ਅਤੇ ਭਾਈ ਅਬਦੁੱਲਾ ਵਾਂਗ ਹੀ ਭਾਈ ਮੀਰ ਛਬੀਲਾ ਜੀ ਵੀ ਸੁਰ ਸਿੰਘ ਪਿੰਡ ਦੇ ਰਹਿਣ ਵਾਲੇ ਸਨ ਅਤੇ ਸ਼ਾਇਰੀ ਕਰਦੇ ਸਨ ਅਤੇ ਆਪਣੀ ਸ਼ਾਇਰੀ ਰਾਹੀਂ ਕਿਸੇ ਸ਼ਖ਼ਸੀਅਤ ਦਾ ਖਾਕਾ, ਰੇਖਾ-ਚਿੱਤਰ ਬਹੁਤ ਯਥਾਰਥਕ ਅਤੇ ਸੂਖਮ ਢੰਗ ਨਾਲ ਲਿਖਦੇ ਸਨ।

ਮੀਰ ਮੁਸ਼ਕੀ ਇਕ ਵਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਦਰਸ਼ਨਾਂ-ਦੀਦਾਰਿਆਂ ਲਈ ਆਇਆ ਤਾਂ ਉਨ੍ਹਾਂ ਦੀ ਛਬੀ ਨੂੰ ਸਿੱਜਦਾ ਕਰਦਿਆਂ ਜਿਵੇਂ ਹੀ ਉਸ ਨੇ ਸ਼ਿਅਰ ਕਹੇ, ਗੁਰੂ ਮਹਾਰਾਜ ਜੀ ਨੇ ਉਸ ਨੂੰ ਆਪਣੇ ਗ਼ਲੇ ਨਾਲ ਲਾਉਂਦਿਆਂ ਆਖਿਆ, 'ਮੀਰ ਜਾਦੇ, ਅਸੀਂ ਤੇਰੀ ਸ਼ਾਇਰੀ ਤੋਂ ਬਹੁਤ ਖੁਸ਼ ਹਾਂ। ਤੂੰ ਸਾਡੀ ਪ੍ਰਤਿਭਾ ਨੂੰ, ਸਾਡੀ ਛਬੀ ਨੂੰ ਆਪਣੀ ਸ਼ਾਇਰੀ ਵਿਚ ਖੂਬ ਸਮੋਇਆ ਹੈ। ਜਾ! ਅੱਜ ਤੋਂ ਤੂੰ ਸਾਡਾ ਢਾਡੀ ਏਂ ਅਤੇ ਅੱਜ ਤੋਂ ਗੁਰੂ-ਘਰ ਦਾ ਤੇਰਾ ਨਾਂ ਮੀਰ ਛਬੀਲਾ ਹੈ। ਤੇਰੇ ਪਰਵਾਰ ਵਿਚ ਬਹੁਤ ਵੱਡੇ-ਵੱਡੇ ਢਾਡੀ ਅਤੇ ਸੰਗੀਤਕਾਰ ਪੈਦਾ ਹੋਣਗੇ। ਗੁਰੂ ਮਹਾਰਾਜ ਉਸ ਮੀਰ ਦੀ ਮੀਰਾਸ ਤੋਂ ਆਨੰਦ-ਪ੍ਰਸੰਨ ਹੋ ਕੇ ਉਸ ਨੂੰ ਮੀਰਾਤਾਂ, ਬਖਸ਼ਿਸ਼ਾਂ ਨਾਲ ਮਾਲਾ-ਮਾਲ ਕਰ ਰਹੇ ਸਨ।

ਸੱਚੇ ਪਾਤਸ਼ਾਹ ਜੀ ਦੇ ਕਹੇ ਬਚਨ ਆਉਣ ਵਾਲੇ ਸਮੇਂ ਵਿਚ ਫਲੀਭੂਤ ਹੋਏ, ਚੁਨਾਂਚਿ, ਅੱਗੋਂ ਉਨਾਂ ਦੀ ਕੁਲ ਨੇ ਬੜੇ-ਬੜੇ ਢਾਡੀ ਅਤੇ ਸੰਗੀਤਕਾਰ ਪੈਦਾ ਕੀਤੇ। ਜਿਵੇਂ ਕਿ ਭਾਈ ਆਤੂ, ਭਾਈ ਪਲਾਸਾ, ਆਦਿ। ਉਨ੍ਹਾਂ ਦੇ ਇਕ ਬੰਸਦਾਰ ਭਾਈ ਮੁਖਤਾਰ ਜੀ ਸ੍ਰੀ ਪੰਜਾ ਸਾਹਿਬ ਵਿਖੇ ਕੀਰਤਨ ਕਰਦੇ ਰਹੇ।[੯]

ਇਕ ਵਿਚਾਰ ਇਹ ਵੀ ਹੈ ਕਿ ਭਾਈ ਮੀਰ ਛਬੀਲਾ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰ ਵਿਚ ਵੀ ਢਾਡੀ ਦੀ ਸੇਵਾ ਨਿਭਾਉਂਦੇ ਰਹੇ। ਕੁਝ ਇਹ ਕਹਿੰਦੇ ਹਨ ਕਿ ਮੀਰ ਮੁਸ਼ਕੀ ਜੀ ਅਤੇ ਮੀਰ ਛਬੀਲਾ ਜੀ ਦੋ ਵੱਖ-ਵੱਖ ਢਾਡੀ ਸਨ ਪਰ ਇਹ ਗੱਲ ਉਨ੍ਹਾਂ ਦੇ ਵਾਰਿਸਾਂ ਅਨੁਸਾਰ ਬਿਲਕੁਲ ਗਲਤ ਹੈ।[੧੦] ਭਾਈ ਨੱਥਾ ਜੀ ਅਤੇ ਭਾਈ ਅਬਦੁੱਲਾ ਜੀ ਤੋਂ ਬਾਅਦ ਬਾਬਾ ਬਾਘਾ ਜੀ ਅਤੇ ਭਾਈ ਮੀਹਾਂ ਜੀ, ਆਪਣੇ ਸਮੇਂ ਦੇ ਸਿਰਮੌਰ ਢਾਡੀ ਹੋਏ ਹਨ। ਸਿੱਖ ਰਾਜ ਸਥਾਪਿਤ ਹੋਇਆ ਤਾਂ ਇਸ ਗੌਰਵਮਈ ਸੰਸਥਾ ਨੂੰ ਅੱਗੇ ਤੋਰਨ ਲਈ ਇਨ੍ਹਾਂ ਭਰਾਵਾਂ ਅਰਥਾਤ ਲੱਖ ਦਰਿਆ , ਜਸ ਦਰਿਆ, ਮੌਜ ਦਰਿਆ ਅਤੇ ਸੁਖ ਦਰਿਆ ਨੇ ਬੜਾ ਮਾਣਮੱਤਾ ਯੋਗਦਾਨ ਪਾਇਆ। 'ਪੰਥ ਪ੍ਰਕਾਸ਼' ਦਾ ਕਰਤਾ ਆਪਣੀ

ਕਲਮ ਦੁਆਰਾ, ਜਸ ਦਰਿਆ ਅਤੇ ਦੂਜੇ ਢਾਡੀਆਂ ਦਾ ਵਰਣਨ ਇਨਾਂ ਸ਼ਬਦਾਂ ਰਾਹੀਂ ਕਰਦਾ ਹੈ:

*ਅਬਦਲ ਜਸਦਰਿਆ ਗੁਲਜਾਰਾ। ਇਹ ਢਾਡੀ ਮਿਲ ਗਾਵਹਿ ਵਾਰਾ।*
*ਕੌਣ ਪੁਰਸ਼ ਜੋ ਸੁਨ ਕੈ ਵਾਰ। ਸੂਰਬੀਰ ਨ ਹੋਇ ਉਦਾਰ।*
*ਐਸੋ ਚਢੈ ਬੀਰ ਰਸ ਤਹੈ। ਹਥ ਤੇਗ ਮੁਛ ਪਰ ਖੁਦ ਅਹੈ।*
*ਵਕਤ ਦੋਇ ਗੁਰ ਲਾਇ ਦੀਵਾਨ। ਵਾਰਾਂ ਰਾਗ ਸੁਨਤ ਮੁੰਦ ਠਾਨ।*[੧੧]

ਗੁਰੂ ਉਪਮਾ ਦੀਆਂ ਵਾਰਾਂ ਗਾਇਨ ਕਰਨ ਵਾਲੇ ਅਤੇ ਗੁਰੂ ਦਰ 'ਤੇ ਹਾਜ਼ਰ ਰਹਿਣ ਨਾਲ ਇਹ ਢਾਡੀ ਅੰਦਰੋਂ ਵੀ ਪ੍ਰਭੂ ਪ੍ਰੇਮ ਅਤੇ ਨਾਮ ਵਿਚ ਭਿੱਜੇ ਹੋਏ ਸਨ ਤਾਂ ਹੀ ਗੁਰੂ ਸਾਹਿਬ ਵੱਲੋਂ ਇਨ੍ਹਾਂ ਨੂੰ ਵਡਿਆਈਆਂ ਦੀ ਬਖ਼ਸ਼ਿਸ਼ ਹੁੰਦੀ ਸੀ। ਗੁਰੂ ਦਰਬਾਰ ਦੀ ਇਹ ਵਿਸ਼ੇਸ਼ਤਾ ਸਦਾ ਹੀ ਰਹੀ ਹੈ ਕਿ ਇੱਥੇ ਜੇਕਰ ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦਾ ਗਾਇਨ ਰਬਾਬੀ ਕਰਦੇ ਹਨ ਤਾਂ ਬਾਅਦ ਦੁਪਹਿਰ ਨੂੰ ਢਾਡੀ ਢੱਡ ਤੇ ਸਾਰੰਗੀ ਨਾਲ ਬੀਰ-ਰਸੀ ਵਾਰਾਂ ਗਾਉਂਦੇ ਹਨ। ਢੱਡ ਦੀ ਚੋਟ 'ਤੇ ਸਾਰੰਗੀ ਦੀ ਲੈਅ ਯੋਧਿਆਂ ਵਿਚ ਬੀਰ-ਰਸ ਪੈਦਾ ਕਰਦੀ ਹੈ। ਗੁਰੂ ਸਾਹਿਬ ਦਾ ਮਿਸ਼ਨ ਸੀ ਕਿ ਖਾਲਸਾ ਐਸੀ ਸ਼ਖ਼ਸੀਅਤ ਹੋਵੇ, ਜੋ ਸੰਤ ਵੀ ਹੋਵੇ ਤੇ ਸਿਪਾਹੀ ਦੇ ਗੁਣ ਵੀ ਧਾਰਨ ਕਰੇ। ਜੋ ਕਰੁਣਾ ਰਸ ਵਿਚ ਵੀ ਵਿਚਰੇ ਤੇ ਬੀਰ ਰਸ ਵਿਚ ਵੀ। ਜੋ ਸ਼ਸਤਰ ਤੇ ਸ਼ਾਸਤਰ ਦੋਹਾਂ ਦਾ ਗਿਆਤਾ ਹੋਵੇ। ਜੋ ਮੀਰੀ ਤੇ ਪੀਰੀ ਨੂੰ ਨਾਲ ਲੈ ਕੇ ਚੱਲੇ। ਸੋ ਇਨ੍ਹਾਂ ਢਾਡੀਆਂ ਵਿਚ ਵੀ ਸੰਤ-ਸਿਪਾਹੀ ਬਿਰਤੀ ਸੀ। ਇਸ ਬਿਰਤੀ ਦੀ ਇਕ ਉਦਾਹਰਨ ਸਿੱਖ ਇਤਿਹਾਸ ਵਿੱਚੋਂ ਪ੍ਰਾਪਤ ਹੁੰਦੀ ਹੈ:

ਸਿੱਖ ਦੌਰ ਵਿਚ ਇਕ ਵੇਰ ਬੜੀ ਭਾਰੀ ਔੜ ਲੱਗ ਗਈ ਤਾਂ ਸ਼ੇਰ-ਏ-ਪੰਜਾਬ ਦੇ ਕੰਨਾਂ ਵਿਚ ਕਿਸੇ ਨੇ ਇਹ ਗੱਲ ਪਾਈ ਕਿ ਜੇ ਉਹ ਆਪਣੇ ਇਕ ਢਾਡੀ ਬਾਬਾ ਬਾਘਾ ਜੀ ਨੂੰ ਬੇਨਤੀ ਕਰਨ ਕਿ ਉਹ ਕੁਝ ਕਰਨ ਜੋ ਕੁਝ ਬੂੰਦਾਂ ਵਰ੍ਹ ਜਾਣ। ਜਦੋਂ ਬਾਬਾ ਜੀ ਨੂੰ ਬੇਨਤੀ ਕੀਤੀ ਗਈ ਤਾਂ ਉਹ ਅਰਜੋਈ ਲਈ ਦਰਬਾਰ ਸਾਹਿਬ ਦੇ ਸਰੋਵਰ ਵਿਚ ਵੜ ਗਏ ਅਤੇ ਲੱਗੇ ਅਰਦਾਸਾਂ, ਜੋਦੜੀਆਂ ਕਰਨ:

*ਧੰਨ ਗੁਰੂ ਰਾਮਦਾਸ ਭੇਜ ਅੰਮ੍ਰਿਤ ਦੀ ਬੂੰਦ।*

ਉਨ੍ਹਾਂ ਦੀ ਅਰਦਾਸ ਸੁਣੀ ਗਈ, ਚੜ੍ਹਲ-ਚੜ੍ਹਲ ਮੀਂਹ ਵਰ੍ਹਨ ਲੱਗਾ, ਜਿਸ ਨਾਲ ਬਾਬਾ ਜੀ ਦੀ ਮਹਿਮਾ ਸਾਰੇ ਸ਼ਹਿਰ ਵਿਚ ਜੰਗਲ ਦੀ ਅੱਗ ਵਾਂਗ ਫੈਲ ਗਈ। ਮਹਾਰਾਜਾ ਰਣਜੀਤ ਸਿੰਘ ਖੁਸ਼ ਹੋ ਕੇ, ਹਾਥੀ ਦੀ ਸਵਾਰੀ ਲੈ ਕੇ ਬਾਬਾ ਬਾਘਾ ਜੀ ਦੇ ਘਰ ਆਏ, ਅਤੇ ਜਾਂਦੀ ਵਾਰੀ ਉਨ੍ਹਾਂ ਨੂੰ ਬਾਈ ਪਿੰਡ ਇਨਾਮ ਦੇਣ ਵੱਲੋਂ ਇਕ ਪਟਾ ਵੀ ਅਤਾ ਕਰ ਗਏ। ਮਹਾਰਾਜਾ ਰਣਜੀਤ ਸਿੰਘ ਗੁਰੂ-ਘਰ ਦੇ ਰਾਗੀਆਂ, ਰਬਾਬੀਆਂ, ਢਾਡੀਆਂ ਦੀ ਅਕਸਰ ਹੌਂਸਲਾ-ਅਫਜ਼ਾਈ ਕਰਦੇ ਰਹਿੰਦੇ ਸਨ। ਦਿਨ-ਤਿਉਹਾਰਾਂ ਤੇ ਉਨ੍ਹਾਂ ਨੂੰ ਤੋਹਫਿਆਂ ਨਾਲ ਨਿਵਾਜਦੇ ਰਹਿੰਦੇ ਸਨ।[੧੨]

'ਪੰਜਾਬ ਕੋਸ਼' ਅਨੁਸਾਰ 'ਪੰਜਾਬ ਵਿਚ ਜਿਵੇਂ ਪੁਰਾਤਨ ਵਾਰਾਂ ਦੇ ਸੰਕੇਤ ਮਿਲਦੇ ਹਨ ਉਸੇ ਤਰ੍ਹਾਂ ਢਾਡੀਆਂ ਦੇ ਨਾਮ ਵੀ ਮਿਲ ਜਾਂਦੇ ਹਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਢਾਡੀਆਂ ਦੀ ਗਾਇਨ ਸ਼ੈਲੀ ਨੂੰ ਬਹੁਤ ਉਤਸ਼ਾਹਿਤ ਕੀਤਾ। ਉਹ ਹਰ ਸ਼ਾਮ ਨੂੰ ਜਿਹੜਾ ਦੀਵਾਨ ਸਜਾਉਂਦੇ ਸਨ, ਉਸ ਵਿਚ ਢਾਡੀ ਬਹਾਦਰੀ ਦੇ ਕਿਸੇ ਸੁਣਾ ਕੇ ਸਿੱਖਾਂ ਵਿਚ ਜੋਸ਼ ਭਰਦੇ ਸਨ। ਗੁਰੂ-ਕਾਲ ਤੋਂ ਪਿੱਛੋਂ ਵੀ ਢਾਡੀ ਸੰਸਥਾ ਜਾਰੀ ਰਹੀ ਹੈ। ਕੁਝ ਢਾਡੀਆਂ ਦੇ ਨਾਮ ਇਸ ਪ੍ਰਕਾਰ ਮਿਲਦੇ ਹਨ-- ਬਾਬਾ ਬਾਹੂ, ਮੋਦਨ ਢਾਡੀ, ਮੌਲਾ ਬਖਸ਼ ਆਦਿ ਸਿੰਘ ਸਭਾ ਲਹਿਰ ਨੇ ਅਨੇਕ ਢਾਡੀਆਂ ਨੂੰ ਸਰਪ੍ਰਸਤੀ ਦਿੱਤੀ ਜਿਵੇਂ ਭਾਈ ਲਾਲ ਸਿੰਘ, ਭਾਈ ਕਿਸ਼ਨ ਸਿੰਘ ਕੜਤੋੜ, ਭਾਈ ਸੋਹਣ ਸਿੰਘ ਭੀਲਾ, ਭਾਈ ਸੋਹਣ ਸਿੰਘ ਘੁਕੇਵਾਲੀਆ, ਭਾਈ ਨਰਵੈਰ ਪਾਲ, ਭਾਈ ਊਧਮ ਸਿੰਘ ਅਤੇ ਭਾਈ ਜੁਝਾਰ ਸਿੰਘ।

ਬਾਅਦ ਵਿਚ ਗਿ. ਸੋਹਣ ਸਿੰਘ ਸੀਤਲ, ਦਇਆ ਸਿੰਘ ਦਿਲਬਰ, ਈਦੂ ਖਾਨ, ਦੇਸ਼ ਰਾਜ ਲਚਕਾਣੀ ਆਦਿ ਅਨੇਕਾਂ ਢਾਡੀ ਜਥਿਆਂ ਨੇ ਇਸ ਸੰਸਥਾ ਨੂੰ ਅੱਗੇ ਤੋਰਿਆ।[੧੩]

ਸਿੱਖ ਪੰਥ ਦੀ ਇਸ ਅਮੀਰ ਢਾਡੀ ਪਰੰਪਰਾ ਨੂੰ ਹੋਰ ਪ੍ਰਫੁਲਤ ਕਰਨ ਵਾਸਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰੂ ਕੀ ਵਡਾਲੀ, ਸ੍ਰੀ ਅੰਮ੍ਰਿਤਸਰ ਵਿਖੇ ਇਕ ਢਾਡੀ ਕਾਲਜ ਖੋਲਿਆ ਗਿਆ ਹੈ ਜੋਕਿ ਬਹੁਤ ਹੀ ਸ਼ਲਾਘਾਯੋਗ ਉੱਦਮ ਹੈ, ਆਸ ਹੈ ਕਿ ਇਸ ਕਾਲਜ ਵਿੱਚੋਂ ਸਿੱਖ ਕੌਮ ਨੂੰ ਬਹੁਤ ਹੀ ਉੱਘੇ ਢਾਡੀ ਪ੍ਰਾਪਤ ਹੋਣਗੇ।

**ਹਵਾਲੇ**

੧. *ਗੁਰ ਬਿਲਾਸ ਪਾਤਸ਼ਾਹੀ* ਛੇਵੀਂ, ਪੰਨਾ ੧੦੦

੨. http://en.wikipedia.org/w/index.php?title=Dhadiandoldid=661255383

੩. ਕਾਨ੍ਹ ਸਿੰਘ, ਨਾਭਾ, (ਭਾਈ), *ਗੁਰਸ਼ਬਦ ਰਤਨਾਕਰ ਮਹਾਨਕੋਸ਼,* ੨੦੧੧, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਨਾ ੫੬੫.

੪. ਹਜਾਰਾ ਸਿੰਘ, ਗਿਆਨੀ, *ਸ੍ਰੀ ਗੁਰੂ ਗ੍ਰੰਥ ਕੋਸ਼,* ੨੦੦੮, ਪੰਜਾਬੀ ਯੂਨੀਵਰਸਿਟੀ ਪਟਿਆਲਾ, ਪੰਨਾ ੩੩੭

੫. ਡਾ. ਰਤਨ ਸਿੰਘ ਜੱਗੀ, ੨੦੦੫, *ਸਿੱਖ ਪੰਥ ਵਿਸ਼ਵਕੋਸ਼,* ਭਾਗ ਦੂਜਾ, ਗੁਰਰਤਨ ਪਬਲਿਸ਼ਰ ਪਟਿਆਲਾ, ਪੰਨਾ ੧੦੦੪

੬. ਉਹੀ, ਭਾਗ ਪਹਿਲਾ, ਪੰਨਾ ੫੩

੭. ਉਧਰਿਤ, ਬਲਬੀਰ ਸਿੰਘ ਕੰਵਲ, ੨੦੧੦, *ਪੰਜਾਬ ਦੇ ਪ੍ਰਸਿੱਧ ਰਾਗੀ-ਰਬਾਬੀ,* ਸਿੰਘ ਬ੍ਰਦਰਜ, ਸ੍ਰੀ ਅੰਮ੍ਰਿਤਸਰ, ਪੰਨਾ ੮੩

੮. *ਉਹੀ,* ਪੰਨਾ ੭੮

੯. *ਉਹੀ,* ਪੰਨਾ ੮੪

੧੦. *ਉਹੀ,* ਪੰਨਾ ੩੮

੧੧. *ਉਧਰਿਤ,* ਬਲਬੀਰ ਸਿੰਘ ਕੰਵਲ, ੨੦੧੦ ਉਹੀ, ਪੰਨਾ ੩੬

੧੨. ਉਹੀ, ਪੰਨੇ ੩੬-੩੭

੧੩. ਰਛਪਾਲ ਸਿੰਘ, (ਗਿੱਲ), (ਮੁੱਖ ਸੰਪਾਦਕ), *ਪੰਜਾਬ ਕੋਸ਼,* ਟ ਤੋਂ ੜ, ੨੦੦੪, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਨੇ ੩੪-੩੫

■

# ਗੁਰਬਾਣੀ ਕੋਸ਼ਾਂ ਵਿਚ ਗੁਰਮਤਿ ਸੰਗੀਤਕ ਅੰਗਾਂ ਦੇ ਅੰਦਰਾਜ

*-ਬੀਬੀ ਜਸਵਿੰਦਰ ਕੌਰ**

ਗੁਰਮਤਿ ਸੰਗੀਤ ਪ੍ਰਬੰਧ ਮੂਲ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਾਣੀ ਪ੍ਰਬੰਧ ਉੱਪਰ ਆਧਾਰਿਤ ਹੈ। ਇਸ ਬਾਣੀ ਪ੍ਰਬੰਧ ਦੇ ਸੰਚਾਰ ਵਿਚ ਸੰਗੀਤਕ ਤੱਤ ਮੋਹਰੀ ਭੂਮਿਕਾ ਨਿਭਾਉਂਦੇ ਹਨ। ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੰਪਾਦਕੀ ਵਿਧਾਨ ਦਾ ਪਹਿਲਾ ਮੁੱਖ ਆਧਾਰ ਰਾਗ ਰੱਖਿਆ ਹੈ। ਦੂਜੇ ਸ਼ਬਦਾਂ ਵਿਚ ਇਹ ਵੀ ਕਿਹਾ ਜਾ ਸਕਦਾ ਹੈ ਕਿ ਬਾਣੀ ਸਿਰਲੇਖਾਂ ਦਾ ਮੁੱਖ ਅੰਗ ਸੰਗੀਤ-ਮੂਲਕ ਹੈ, ਜਿਨ੍ਹਾਂ ਵਿਚ ਕ੍ਰਮ ਜਾਂ ਤਰਤੀਬ ਦੇ ਲਿਹਾਜ਼ ਨਾਲ ਰਾਗ ਨੂੰ ਪਹਿਲੀ ਥਾਂ ਮਿਲੀ ਹੈ। ਸਾਰੀ ਬਾਣੀ ਵਿਚ ੩੧ ਰਾਗਾਂ ਦੀ ਵਰਤੋਂ ਹੋਈ ਹੈ; ੩੦ ਉਪਰਾਗ, ਛਾਇਆ ਜਾਂ ਪ੍ਰਕਾਰ ਮਿਲਦੇ ਹਨ। ਇਸ ਤੋਂ ਇਲਾਵਾ ਬਾਣੀ ਵਿਚ ਸੰਗੀਤ-ਮੂਲਕ ਪ੍ਰਾਪਤ ਹੁੰਦੇ ਕੁਝ ਹੋਰ ਸੰਕੇਤ ਹਨ: ਘਰੁ (ਸੰਗੀਤ-ਮੂਲਕ ਸਿਰਲੇਖ ਦਾ ਮੁੱਖ ਅੰਗ ਰਾਗ ਤੋਂ ਬਾਅਦ 'ਘਰੁ' ਹੀ ਹੈ। ਇਹ ੧ ਤੋਂ ੧੭ ਤਕ ਚੱਲਦੇ ਹਨ।); ਪੜਤਾਲ (ਇਸ ਦਾ ਸੰਬੰਧ 'ਤਾਲ' ਨਾਲ ਹੈ, ਪੜਤਾਲ ਨੂੰ ਭਿੰਨ-ਭਿੰਨ ਤਾਲਾਂ ਵਿਚ ਗਾਇਆ ਜਾਂਦਾ ਹੈ।); ਜਤਿ (ਜੋੜੀ ਵਜਾਉਣ ਦੀ ਇਕ 'ਗਤ' ਹੈ, ਭਾਵ ਕਿ ਇਹ ਨਿਰੰਤਰ ਚਾਲ ਵਿਚ ਠਹਿਰਾਵ ਦੀਆਂ ਅਵਸਥਾਵਾਂ ਹਨ); ਧੁਨਾਂ (ਸ਼ਬਦ ਨੂੰ ਗਾਉਣ ਦੇ ਢੰਗ ਬਾਰੇ ਬਾਣੀ ਵਿਚ ਪ੍ਰਾਪਤ ੯ ਧੁਨਾਂ, ਜਿਹੜੀਆਂ ਲੋਕ-ਵਾਰਾਂ ਵਿਚ ਸਨ, ਬਾਣੀ ਵਿਚਲੀਆਂ ੯ ਵਾਰਾਂ ਉੱਤੇ ਅੰਕਿਤ ਹਨ); ਸੁਧੰਗ (ਸ਼ੁਧ ਅੰਕ ਜਾਂ ਅੰਗ, ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ ਪੰਚਮ ਪਾਤਸ਼ਾਹ ਨੇ ਸ਼ਬਦਾਂ ਦੇ ਸਹੀ ਅੰਗ ਵੇਖ ਕੇ ਇਹ ਸ਼ਬਦ ਲਿਖਿਆ ਹੈ ਕਿ ਜੋੜ ਅੰਗਾਂ ਦਾ ਠੀਕ ਹੈ, ਇਹ ਸਿਰਲੇਖ ਆਸਾਵਰੀ ਦੇ ਸਿਰ ਉੱਤੇ ਹੈ, ਜੋ ਮਹਲੇ ੪ ਦੀ ਹੈ) ਆਦਿ।

ਇੱਥੇ ਅਸੀਂ ਪ੍ਰਮੁੱਖ ਗੁਰਬਾਣੀ ਕੋਸ਼ਾਂ ਵਿੱਚੋਂ ਉਕਤ ਸੰਗੀਤਕ ਤੱਤਾਂ ਦਾ ਸਰਵੇਖਣ ਅੰਕੜਾ ਵਿਗਿਆਨ ਵਿਧੀ ਰਾਹੀਂ ਕਰਨ ਉਪਰੰਤ ਇਨ੍ਹਾਂ ਤੱਤਾਂ ਦੀ ਵਿਆਖਿਆ ਪ੍ਰਕਿਰਤੀ ਦਾ ਅਧਿਐਨ ਕੀਤਾ ਹੈ। ਇਸ ਕਾਰਜ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਨ੍ਹਾਂ ਕੋਸ਼ਾਂ ਨੂੰ ਆਧਾਰ ਬਣਾਇਆ ਹੈ ਉਨ੍ਹਾਂ ਵਿਚ ਅਸੀਂ ਭਾਈ ਵੀਰ ਸਿੰਘ ਦਾ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼', ਭਾਈ ਕਾਨ੍ਹ ਸਿੰਘ ਨਾਭਾ ਦਾ 'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼', ਡਾ. ਰਤਨ ਸਿੰਘ ਜੱਗੀ ਦਾ 'ਗੁਰੂ ਗ੍ਰੰਥ ਵਿਸ਼ਵਕੋਸ਼', ਸੁਰਿੰਦਰ ਸਿੰਘ (ਕੋਹਲੀ) ਦੀ ਅਤੇ ਹਰਬੰਸ ਸਿੰਘ ਦੁਆਰਾ ਸੰਪਾਦਿਤ ਸ਼ਾਮਿਲ ਕੀਤੇ ਹਨ। ਇਹ ਕੋਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ਸੰਗੀਤਕ ਤੱਤਾਂ ਜਾਂ ਗੁਰਮਤਿ ਸੰਗੀਤ ਦੇ ਸਿਧਾਂਤਕ ਤੇ

**ਰਿਸਰਚ ਸਕਾਲਰ, ਸ੍ਰੀ ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ। ਮੋ: +੯੧੯੫੦੧੨-੦੭੭੪੬*

ਵਿਹਾਰਕ ਅਧਿਐਨ ਲਈ ਅਰੰਭਕ ਸ੍ਰੋਤ-ਸਮਗਰੀ ਮੁਹੱਈਆ ਕਰਦੇ ਹਨ। ਸੰਗੀਤਕ ਪੱਖ ਤੋਂ ਇਨ੍ਹਾਂ ਕੋਸ਼ਾਂ ਦਾ ਕੀਤਾ ਅਧਿਐਨ ਭਵਿੱਖ ਵਿਚ ਰਚੇ ਜਾਣ ਵਾਲੇ ਕੋਸ਼ਾਂ ਦੇ ਸੰਗੀਤਕ ਅੰਦਰਾਜਾਂ ਲਈ ਵਿਗਿਆਨਕ ਪਿੱਠ-ਭੂਮੀ ਤਿਆਰ ਕਰਨ ਦੀਆਂ ਸੰਭਾਵਨਾਵਾਂ ਉਜਾਗਰ ਕਰੇਗਾ, ਅਜਿਹੀ ਆਸ ਕੀਤੀ ਜਾ ਸਕਦੀ ਹੈ।

**੧. ਭਾਈ ਵੀਰ ਸਿੰਘ, ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਸਿੰਘ ਬ੍ਰਦਰਜ਼, ਸ੍ਰੀ ਅੰਮ੍ਰਿਤਸਰ, ੨੦੦੩.**

**(ੳ) ਸਰਵੇਖਣ:** ਇਹ ਕੋਸ਼ ਗਿਆਨੀ ਹਜ਼ਾਰਾ ਸਿੰਘ ਜੀ ਨੇ ਡਾ. ਚਰਨ ਸਿੰਘ ਦੀ ਸਹਾਇਤਾ ਨਾਲ ੧੮੯੯ ਈ. ਵਿਚ ਬੜੇ ਛੋਟੇ ਆਕਾਰ ਵਿਚ ਤਿਆਰ ਕਰ ਕੇ ਛਪਵਾਇਆ ਸੀ। ਭਾਈ ਵੀਰ ਸਿੰਘ ਜੀ ਨੇ ੭ ਵਰ੍ਹੇ ਲਗਾ ਕੇ ਇਸ ਕੋਸ਼ ਨੂੰ ਵਿਸਥਾਰ ਦਿੱਤਾ। ਇਸ ਕੋਸ਼ ਦੇ ਸੰਗੀਤਕ ਅੰਦਰਾਜਾਂ ਵਿਚਲੀ ਜਾਣਕਾਰੀ ਡਾ. ਚਰਨ ਸਿੰਘ ਦੀ ਕ੍ਰਿਤ 'ਗੁਰਮਤਿ ਸੰਗੀਤ' ਉੱਤੇ ਆਧਾਰਿਤ ਹੈ।ਇਹ ਕਾਰਜ ਗੁਰਮਤਿ ਸੰਗੀਤ ਦੇ ਅਧਿਐਨ ਲਈ ਮਹੱਤਵਪੂਰਨ ਸ੍ਰੋਤ ਸਮਗਰੀ ਪ੍ਰਦਾਨ ਕਰਦਾ ਹੈ।

ਇਸ ਕੋਸ਼ ਵਿਚ ਗੁਰਬਾਣੀ ਸੰਗੀਤ ਨਾਲ ਸੰਬੰਧਿਤ ਕੁੱਲ ੩੮ ਅੰਦਰਾਜ ਹਨ, ਜਿਨ੍ਹਾਂ ਵਿੱਚੋਂ ਮੁੱਖ ਰਾਗਾਂ ਦੇ ੩੧ ਸੁਤੰਤਰ ਅੰਦਰਾਜ ਦਰਜ ਕੀਤੇ ਮਿਲਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਿਲਦੇ ੩੦ ਮਿਸ਼ਰਿਤ ਰਾਗਾਂ ਵਿੱਚੋਂ ਵਿਚਾਰਾਧੀਨ ਕੋਸ਼ ਵਿਚ ਸਾਨੂੰ 'ਆਸਾਵਰੀ', 'ਨਟ', 'ਪ੍ਰਭਾਤੀ ਵਿਭਾਸ' ਨਾਂ ਦੇ ਕੇਵਲ ੩ ਸੁਤੰਤਰ ਅੰਦਰਾਜ ਮਿਲਦੇ ਹਨ। ਗਉੜੀ ਰਾਗ ਦੇ ਮੇਲ ਤੋਂ ਬਣੇ ਮਿਸ਼ਰਿਤ ਰਾਗਾਂ (ਗਉੜੀ ਦੀਪਕੀ, ਗਉੜੀ ਪੂਰਬੀ, ਗਉੜੀ ਮਾਲਾ, ਗਉੜੀ ਬੈਰਾਗਣ, ਗਉੜੀ ਗੁਆਰੇਰੀ, ਗਉੜੀ ਪੂਰਬੀ ਦੀਪਕੀ, ਗਉੜੀ ਮਾਝ) ਆਦਿਕ ਦਾ ਸੰਕੇਤ 'ਗਉੜੀ' ਮੁੱਖ/ਸੁਤੰਤਰ ਅੰਦਰਾਜ ਹੇਠ ਪ੍ਰਾਪਤ ਹੁੰਦਾ ਹੈ। ਕੋਸ਼ ਵਿਚ ਰਾਗਾਂ ਅਤੇ ਉਪਰਾਗਾਂ ਤੋਂ ਇਲਾਵਾ ਹੋਰ ਸੰਗੀਤਕ ਕਾਰਕ ਜਿਵੇਂ: ਘਰ, ਪੜਤਾਲ, ਧੁਨ/ਧੁਨਿ/ਧੁਨੀ, ਸੁਧੰਗ ਦੇ ੪ ਹੋਰ ਅੰਦਰਾਜ ਮਿਲਦੇ ਹਨ, ਪਰ 'ਜਤਿ' ਨਾਂ ਦਾ ਅੰਦਰਾਜ ਦੇਖਣ ਵਿਚ ਨਹੀਂ ਆਉਂਦਾ। 'ਘਰ' ਸੰਬੰਧੀ ਗੁਰਬਾਣੀ ਵਿਚ ਵਾਕਨੁਮਾ ਸੰਕੇਤ ਵੀ ਮਿਲਦੇ ਹਨ ਜਿਵੇਂ: ਏਕੁ ਸੁਆਨੁ ਕੈ ਘਰਿ ਗਾਵਣਾ, ਪਹਰਿਆ ਕੈ ਘਰਿ ਗਾਵਣਾ, ਯਾਨੜੀਏ ਕੈ ਘਰਿ ਗਾਵਣਾ ਆਦਿ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਨ੍ਹਾਂ ਸ਼ਬਦਾਂ/ਧੁਨਾਂ ਦੀ ਧਾਰਨਾ ਉੱਤੇ ਕੁਝ ਵਿਸ਼ੇਸ਼ ਸ਼ਬਦ ਗਾਉਣ ਦੀ ਹਦਾਇਤ ਹੈ। ਵਿਚਾਰਾਧੀਨ ਕੋਸ਼ ਵਿਚ 'ਘਰੁ' ਸੰਬੰਧੀ ਅਜਿਹੇ ਵਾਕਨੁਮਾ ਅੰਦਰਾਜ ਨਹੀਂ ਮਿਲਦੇ। 'ਘਰ' ਨਾਂ ਦੇ ਸੁਤੰਤਰ ਅੰਦਰਾਜ ਹੇਠ ਵੀ ਇਨ੍ਹਾਂ ਦਾ ਜ਼ਿਕਰ ਨਹੀਂ ਹੋਇਆ ਹੈ।

ਉਕਤ ੩੮ ਅੰਦਰਾਜਾਂ ਤੋਂ ਇਲਾਵਾ ੩ ਫੁਟਕਲ ਅੰਦਰਾਜ ਮਿਲਦੇ ਹਨ ਜਿਨ੍ਹਾਂ ਤੋਂ ਗੁਰਬਾਣੀ ਸੰਗੀਤ ਦੀ ਜਾਣਕਾਰੀ ਮਿਲਦੀ ਹੈ। ਇਸ ਪ੍ਰਸੰਗ ਵਿਚ 'ਕਾਫੀ' ਨਾਂ ਦਾ ਇਕ ਸੁਤੰਤਰ ਅੰਦਰਾਜ ਮਿਲਦਾ ਹੈ, ਜਿਸ ਵਿਚ ਦੱਸਿਆ ਹੈ ਕਿ ਹਿੰਦੀ ਵਿਚ ਇਸ ਨੂੰ ਰਾਗਨੀ ਅਤੇ ਪੰਜਾਬੀ ਵਿਚ ਪ੍ਰਬੰਧਕ ਚਾਲ ਕਹਿੰਦੇ ਹਨ, ਜੋ ਕਵੀ ਲੋਕ ਰਚਦੇ ਹਨ।

ਕਾਫੀ ਤੋਂ ਛੰਦ ਦੀ ਚਾਲ ਦਾ ਪਤਾ ਲਗਦਾ ਹੈ। ਗੁਰਬਾਣੀ ਵਿਚ ਇਹ ਆਸਾ, ਤਿਲੰਗ, ਸੂਹੀ, ਮਾਰੂ ਨਾਲ ਮਿਸ਼ਰਿਤ ਰਾਗਾਂ ਵਜੋਂ ਆਇਆ ਹੈ, ਪਰ ਕੋਸ਼ਕਾਰ ਨੇ 'ਕਾਫੀ' ਦੀ ਵਰਤੋਂ ਕਿੰਨੀ ਵਾਰ ਅਤੇ ਕਿਨ੍ਹਾਂ ਪ੍ਰਸੰਗਾਂ ਵਿਚ ਹੋਈ, ਆਦਿਕ ਜਾਣਕਾਰੀ ਨਹੀਂ ਦਿੱਤੀ। ਜਦਕਿ ਗੁਰਬਾਣੀ ਵਿਚ ਦੂਜੇ ਰਾਗਾਂ ਨਾਲ ਮਿਲ ਕੇ ਇਸ ਦੀ ਵਰਤੋਂ ੯ ਵਾਰ ਹੋਈ ਹੈ; ੭ ਵਾਰ ਇਹ ਕਾਵਿ-ਰੂਪ ਅਤੇ ੨ ਵਾਰ ਰਾਗਨੀ ਦੇ ਰੂਪ ਵਿਚ ਹੈ। ਕੋਸ਼ ਵਿਚ ਇਕ ਅੰਦਰਾਜ 'ਰਾਗ ਮਾਲਾ' ਦਾ ਮਿਲਦਾ ਹੈ। ਕੋਸ਼ਕਾਰ ਨੇ ਇਸ ਨੂੰ ਰਾਗਾਂ ਦੇ ਭੇਦ ਦੀ ਜਾਣਕਾਰੀ ਵਾਲਾ ਦੱਸਿਆ ਹੈ। ਰਾਗ ਮਾਲਾ ਦਾ ਵਿਸਤ੍ਰਿਤ ਜ਼ਿਕਰ ਕੋਸ਼ ਦੀ 'ਅੰਤਿਕਾ' ਵਿਚ ਵੀ ਹੋਇਆ ਹੈ ਬਲਕਿ ਸਾਰੀ ਅੰਤਿਕਾ ਗੁਰਮਤਿ ਸੰਗੀਤ ਤੇ ਵਿਸ਼ੇਸ਼ ਕਰਕੇ ਰਾਗ ਮਾਲਾ ਨਾਲ ਸੰਬੰਧਿਤ ਹੈ। ਅੰਤਿਕਾ ਵਿਚ ਗੁਰਮਤਿ ਸੰਗੀਤ ਅਨੁਸਾਰ ੩੧ ਰਾਗਾਂ ਦਾ ਵੇਰਵਾ, ਗੁਰਬਾਣੀ ਸੰਗੀਤ ਦੇ ਹੋਰ ਨੁਕਤਿਆਂ ਬਾਰੇ ਜ਼ਿਕਰ ਹੈ।

**(ਅ) ਵਿਆਖਿਆ:** ਹਰੇਕ ਅੰਦਰਾਜ ਵਿਚ ਰਾਗ ਦੇ ਗਾਉਣ ਦਾ ਸਮਾਂ ਅਤੇ ਰਾਗ ਦੀ ਪ੍ਰਕਿਰਤੀ ਬਾਰੇ ਸੰਖੇਪ ਜਾਣਕਾਰੀ ਪ੍ਰਾਪਤ ਹੁੰਦੀ ਹੈ। ਕਈ ਰਾਗਾਂ ਦੇ ਅੰਦਰਾਜਾਂ ਵਿਚ ਗੁਰਬਾਣੀ ਦੀਆਂ ਉਨ੍ਹਾਂ ਟੂਕਾਂ ਨੂੰ ਉਦਾਹਰਨਾਂ ਵਜੋਂ ਦਿੱਤਾ ਹੈ ਜਿਨ੍ਹਾਂ ਵਿਚ ਸੰਬੰਧਿਤ ਰਾਗ ਬਾਰੇ ਗੁਰੂ ਸਾਹਿਬਾਨ ਦੀ ਧਾਰਨਾ ਦਰਜ ਹੈ, ਉਦਾਹਰਨ ਵਜੋਂ: 'ਗਉੜੀ' ਮੁੱਖ ਸ਼ਬਦ ਦੀ ਵਿਆਖਿਆ ਵਿਚ "ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ" ਵਾਲੀ ਤੁਕ ਦਾ ਹਵਾਲਾ ਦੇਖਿਆ ਜਾ ਸਕਦਾ ਹੈ।

ਰਾਗ ਤੋਂ ਅਗਲਾ ਮਹੱਤਵਪੂਰਨ ਸੰਕੇਤ 'ਘਰ' ਦਾ ਹੈ। ਭਾਈ ਸਾਹਿਬ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਦੇ ਉੱਪਰ ਕਈ ਜਗ੍ਹਾ ਸੂਚਨਾ-ਮਾਤਰ ਘਰ ਲਿਖਿਆ ਹੈ, ਵਿਚਾਰਧੀਨ ਅੰਦਰਾਜ ਵਿਚ ਇਸ ਨੂੰ ਗਾਏ ਜਾਣ ਵਾਲੇ ਰਾਗ ਦੀ ਪ੍ਰਧਾਨ ਸੁਰ ਦੀ ਸੰਖਯਾ ਦਾ ਸੰਕੇਤ ਮੰਨਿਆ ਗਿਆ ਹੈ।

'ਧੁਨੀ' ਅੰਦਰਾਜ ਹੇਠ ਇਸ ਦੀ ਪਰਿਭਾਸ਼ਾ ਗੁਰਬਾਣੀ ਦੇ ਸੰਦਰਭ ਵਿਚ ਮਿਲਦੀ ਹੈ, ਪਰ ਇੱਥੇ ਨੌਂ ਧੁਨਾਂ ਅਤੇ ਵਾਰਾਂ ਦੇ ਨਾਵਾਂ ਦਾ ਵੇਰਵਾ ਨਹੀਂ ਮਿਲਦਾ । ਕੋਸ਼ ਵਿਚ 'ਪੜਤਾਲ' ਤੋਂ ਭਾਵ ਲਿਆ ਹੈ: ਜਿਸ ਦੇ ਗਾਉਣ ਵਿਚ ਤੁਕ ਤੁਕ ਤੇ ਤਾਲ ਪਰਤਦਾ ਜਾਂਦਾ ਹੋਵੇ ਸੋ ਪੜਤਾਲ ਹੈ।

ਗੁਰਬਾਣੀ ਵਿਚ ਆਉਂਦੇ ਇਕ ਹੋਰ ਸੰਗੀਤਕ ਕਾਰਕ 'ਸੁਧੰਗ' ਨੂੰ ਕੋਸ਼ਕਾਰ ਨੇ ਸੰਖੇਪ ਵਿਚ ਇਸ ਤਰ੍ਹਾਂ ਪਰਿਭਾਸ਼ਿਤ ਕੀਤਾ ਹੈ: "ਇਹ ਸਿਰਲੇਖ ਆਸਾਵਰੀ ਦੇ ਸਿਰ 'ਤੇ ਹੈ ਜੋ ਮਹਲੇ ੪ ਦੀ ਹੈ। ਆਸਾਵਰੀ ਵੱਖਰਾ ਰਾਗ ਨਹੀਂ ਲਿਖਯਾ ਤੇ ਇਹ ਰਾਗਨੀ ਸ਼ੁਧ ਰਾਗਨੀ ਹੈ।"[੧]

**੨. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ, ਪਟਿਆਲਾ, ੧੯੬੦ (ਦੂਜੀ ਵਾਰ).**

'ਗੁਰੁਸ਼ਬਦ ਰਤਨਾਕਰ ਮਹਾਨ ਕੋਸ਼' ਭਾਈ ਕਾਨ੍ਹ ਸਿੰਘ ਨਾਭਾ ਦਾ ਲਿਖਿਆ ਸਿੱਖ

ਐਨਸਾਈਕਲੋਪੀਡੀਆ ਜਾਂ ਸ਼ਬਦ ਕੋਸ਼ ਗ੍ਰੰਥ ਹੈ, ਜੋ ਕਿ ੧੪ ਸਾਲ ਦੀ ਮਿਹਨਤ ਤੋਂ ਬਾਅਦ ੧੯੨੬ ਈ. ਵਿਚ ਸੰਪੂਰਨ ਹੋਇਆ। ਭਾਈ ਸਾਹਿਬ ਨੂੰ ਹੋਰਨਾਂ ਵਿਸ਼ਿਆਂ ਦੇ ਨਾਲ-ਨਾਲ ਸੰਗੀਤ ਦਾ ਵੀ ਡੂੰਘਾ ਗਿਆਨ ਸੀ। 'ਗੁਰਛੰਦ ਦਿਵਾਕਰ' ਅਤੇ 'ਗੁਰਸ਼ਬਦ ਅਲੰਕਾਰ' ਵਰਗੀਆਂ ਪੁਸਤਕਾਂ ਆਪ ਦੀ ਸੰਗੀਤ ਸੰਬੰਧੀ ਚੰਗੀ ਸੂਝ-ਬੂਝ ਦੀ ਹਾਮੀ ਭਰਦੀਆਂ ਹਨ। ਇਸ ਤੋਂ ਇਲਾਵਾ 'ਗੁਰਮਤ ਸੁਧਾਕਰ', 'ਗੁਰਮਤ ਮਾਰਤੰਡ' ਪੁਸਤਕਾਂ ਵਿਚ ਗੁਰਬਾਣੀ ਸੰਗੀਤ ਪ੍ਰਬੰਧ ਬਾਰੇ ਟਿੱਪਣੀਆਂ ਦੇਖੀਆਂ ਜਾ ਸਕਦੀਆਂ ਹਨ।

'ਗੁਰੁਮਤ ਮਾਰਤੰਡ' ਵਿਚ ਆਪ ਪ੍ਰਚਲਿਤ ਸਮਕਾਲੀ ਕੀਰਤਨ ਪਰੰਪਰਾ ਅਤੇ ਨਿਰਧਾਰਿਤ ਕੀਰਤਨ ਪਰੰਪਰਾ ਵਿਚਲੇ ਪਾੜੇ ਸੰਬੰਧੀ ਆਪਣਾ ਤੌਖਲਾ ਇਸ ਪ੍ਰਕਾਰ ਜ਼ਾਹਿਰ ਕਰਦੇ ਹਨ: "ਸਾਨੂੰ ਸ਼ੋਕ ਨਾਲ ਲਿਖਣਾ ਪਿਆ ਹੈ ਕਿ ਸਿੱਖਾਂ ਨੇ ਸੰਗੀਤ ਵਿਦਯਾ ਗੁਰੂ ਅਰਜਨ ਦੇਵ ਜੀ ਦੀ ਦੱਸੀ ਭੁਲਾ ਦਿੱਤੀ ਹੈ। ਰਬਾਬ, ਸਾਰੰਦਾ ਅਤੇ ਮ੍ਰਿਦੰਗ ਸ਼ਾਯਾਦ ਵਿਰਲੇ ਰਾਗੀ ਹੀ ਚੰਗੀ ਤਰ੍ਹਾਂ ਵਜਾ ਸਕਦੇ ਹਨ। ਅੱਜਕਲ੍ਹ ਸਧਾਰਣ ਰਾਗੀ ਮਾਮੂਲੀ ਗੀਤਾਂ ਉੱਪਰ ਸ਼ਬਦਾਂ ਦੀਆਂ ਧਾਰਨਾ ਬਣਾਕੇ ਗਾਉਂਦੇ ਹਨ, ਉਨ੍ਹਾਂ ਨੂੰ ਪਤਾ ਨਹੀਂ ਕਿ ਛੰਤ, ਪੜਤਾਲ ਅਤੇ ਪੌੜੀ ਆਦਿ ਕਿਸ ਤਰ੍ਹਾਂ ਗਾਈਦੇ ਹਨ।"[੨]

**(i) ਸਰਵੇਖਣ:** 'ਮਹਾਨ ਕੋਸ਼' ਵਿਚ ਗੁਰਬਾਣੀ ਸੰਗੀਤ ਨਾਲ ਸੰਬੰਧਿਤ ਕੁੱਲ ੪੧ ਅੰਦਰਾਜ ਮਿਲਦੇ ਹਨ। ਗੁਰਬਾਣੀ ਵਿਚਲੇ ੩੧ ਰਾਗਾਂ ਦੇ 'ਮਹਾਨ ਕੋਸ਼' ਵਿਚ ੩੧ ਸੁਤੰਤਰ ਅੰਦਰਾਜ ਦਰਜ ਹਨ। ਉਪਰਾਗਾਂ ਵਿਚ ਆਸਾਵਰੀ, ਨਟ, ਗਉੜੀ ਚੇਤੀ, ਗਉੜੀ ਬੈਰਾਗਣ ਅਤੇ ਗਉੜੀ ਮਾਲਾ ਦੇ ੫ ਸੁਤੰਤਰ ਅੰਦਰਾਜ ਮਿਲਦੇ ਹਨ। ਇਸ ਤੋਂ ਇਲਾਵਾ ਘਰੁ, ਪੜਤਾਲ, ਜਤਿ, ਧੁਨੀ, ਸੁਧੰਗ ਆਦਿਕ ਸੰਗੀਤਕ ਤੱਤਾਂ ਦੇ ੫ ਹੋਰ ਸੁਤੰਤਰ ਅੰਦਰਾਜ ਮਿਲਦੇ ਹਨ।

ਕੋਸ਼ ਵਿਚਲੇ ਕੁੱਲ ੪੧ ਅੰਦਰਾਜਾਂ ਤੋਂ ਇਲਾਵਾ ਇਕ ਅੰਦਰਾਜ 'ਰਾਗ' ਨਾਂ ਹੇਠ ਮਿਲਦਾ ਹੈ ਜਿਸ ਵਿਚ ੩੧ ਮੁੱਖ ਰਾਗਾਂ ਦਾ ਵੇਰਵਾ ਦੇਖਿਆ ਜਾ ਸਕਦਾ ਹੈ। ਇਕ ਸੁਤੰਤਰ ਅੰਦਰਾਜ 'ਕਾਫੀ' ਦਾ ਮਿਲਦਾ ਹੈ। ਕੋਸ਼ਕਾਰ ਅਨੁਸਾਰ 'ਕਾਫੀ' ਇਕ ਰਾਗਿਨੀ ਹੈ ਜੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵੱਖਰੀ ਨਹੀਂ ਲਿਖੀ, ਸਗੋਂ ਆਸਾ, ਤਿਲੰਗ, ਸੂਹੀ ਅਤੇ ਮਾਰੂ ਨਾਲ ਮਿਲਾ ਕੇ ਲਿਖੀ ਗਈ ਹੈ, ਪਰ ਕਾਫੀ ਦੀ ਵਰਤੋਂ ਕਿੰਨੀ ਵਾਰ ਅਤੇ ਕਿਨ੍ਹਾਂ ਪ੍ਰਸੰਗਾਂ ਵਿਚ ਹੋਈ, ਇਸ ਬਾਰੇ ਜਾਣਕਾਰੀ ਪ੍ਰਾਪਤ ਨਹੀ ਹੁੰਦੀ ਹੈ।

**(ਅ) ਵਿਆਖਿਆ:** ਵਿਚਾਰਧੀਨ ਵਿਸ਼ਵਕੋਸ਼ ਵਿਚ ਹਰੇਕ ਰਾਗ ਦੇ ਅੰਦਰਾਜ ਅਧੀਨ ਰਾਗ ਦੀ ਪ੍ਰਕਿਰਤੀ, ਗਾਉਣ ਦਾ ਸਮਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੰਬੰਧਿਤ ਰਾਗ ਦਾ ਕ੍ਰਮਵਾਰ ਸਥਾਨ ਆਦਿਕ ਵੇਰਵੇ ਦਿੱਤੇ ਹਨ। ਕਈ ਅੰਦਰਾਜਾਂ ਵਿਚ ਸੰਬੰਧਿਤ ਰਾਗ ਵਾਲੀ ਬਾਣੀ ਦੀ ਤੁਕ ਦੇ ਹਵਾਲੇ ਵੀ ਦਰਜ ਹਨ। ਉਦਾਹਰਨ ਦੇ ਤੌਰ ਉੱਤੇ ਬਿਲਾਵਲੁ ਰਾਗ ਦੀ ਵਿਆਖਿਆ ਵਿਚ "ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗ" ਤੁਕ ਦੇਖੀ ਜਾ ਸਕਦੀ ਹੈ। ਘਰੁ ਸੰਬੰਧੀ ਆਪ ਲਿਖਦੇ ਹਨ ਕਿ "ਘਰ ਦੇ ਦੋ ਅਰਥ

ਹਨ, ਇਕ ਤਾਲ, ਦੂਜਾ ਸਵਰ ਅਤੇ ਮੂਰਛਨਾ ਦੇ ਭੇਦ ਕਰਕੇ ਇਕ ਹੀ ਰਾਗ ਦੇ ਸਰਗਮ ਪ੍ਰਸਤਾਰ ਅਨੁਸਾਰ ਗਾਇਨ ਦੇ ਪ੍ਰਕਾਰ ਹਨ। ਇਸ ਤੋਂ ਗਵੈਯੇ ਨੂੰ ਸੂਚਨਾ ਹੈ ਕਿ ਇਸ ਸ਼ਬਦ ਨੂੰ ਰਾਗ ਦੇ ਇਤਨਵੇਂ ਨੰਬਰ ਦੇ ਸਰਪ੍ਰਸਾਰ ਅਨੁਸਾਰ ਗਾਉ।"[੩] ਕੋਸ਼ ਵਿਚ ਘਰੁ ਸੰਬੰਧੀ ੩ ਹੋਰ ਵਾਕਨੁਮਾ ਅੰਦਰਾਜ; ੧. ਏਕੁ ਸੁਆਨੁ ਕੈ ਘਰਿ ਗਾਵਣਾ ੨. ਪਹਰਿਆ ਕੈ ਘਰਿ ਗਾਵਣਾ ੩. ਯਾਨੜੀਏ ਕੈ ਘਰਿ ਗਾਵਣਾ ਦੇ ਅੰਦਰਾਜ ਵੀ ਮਿਲਦੇ ਹਨ। ਇਨ੍ਹਾਂ ਦੀ ਧਾਰਨਾ ਉਤੇ ਕੁਝ ਸ਼ਬਦਾਂ ਨੂੰ ਗਾਉਣ ਦੀ ਹਦਾਇਤ ਸੰਬੰਧੀ ਜਾਣਕਾਰੀ ਵਿਚਾਰਧੀਨ ਅੰਦਰਾਜਾਂ ਵਿਚ ਪ੍ਰਾਪਤ ਹੁੰਦੀ ਹੈ। ਨੌਂ ਧੁਨਾਂ ਦੇ ਸੁਤੰਤਰ ਅੰਦਰਾਜ ਨਹੀਂ ਮਿਲਦੇ ਹਨ, ਬਲਕਿ 'ਧੁਨੀ' ਅੰਦਰਾਜ਼ ਹੇਠ ਨੌਂ ਧੁਨਾਂ ਦੇ ਅਧੀਨ ਅੰਦਰਾਜ ਦਿੱਤੇ ਗਏ ਹਨ। ਹਰੇਕ ਅੰਦਰਾਜ ਦੇ ਮੁੱਖ ਸ਼ਬਦ ਵਿਚ ਪਹਿਲਾਂ ਵਾਰ ਦਾ ਨਾਂ, ਮਗਰੋਂ ਧੁਨੀ ਦਾ ਨਾਂ ਦਿੱਤਾ ਗਿਆ ਹੈ। ਇਸ ਤੋਂ ਇਲਾਵਾ ਕੋਸ਼ ਵਿਚ ਸਾਨੂੰ ਪੜਤਾਲ, ਸੁਧੰਗ ਅਤੇ ਜਤਿ ਦੇ ਅੰਦਰਾਜ ਮਿਲਦੇ ਹਨ। 'ਪੜਤਾਲ' ਅੰਦਰਾਜ ਅਧੀਨ ਇਸ ਨੂੰ ਪਟਤਾਲ; ਚਾਰ ਤਾਲ ਦਾ ਭੇਦ ਕਿਹਾ ਹੈ। ਇਕ ਹੋਰ ਸੰਗੀਤਕ ਕਾਰਕ ਸੁਧੰਗ ਮਿਲਦਾ ਹੈ। ਸੁਧੰਗ ਤੋਂ ਭਾਵ ਸ਼ੁੱਧ ਅੰਕ (ਅੰਗ) ਭਾਵ ਜੋੜ ਅੰਗਾਂ ਦਾ ਸਹੀ ਹੈ। ਗੁਰਬਾਣੀ ਦੇ ਵਿਚਾਰਾਧੀਨ ਕੀਤੇ ੫ ਕੋਸ਼ਾਂ ਵਿੱਚੋਂ ਸਾਨੂੰ 'ਮਹਾਨ ਕੋਸ਼' ਅਤੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਕੋਸ਼ ਵਿਚ ਹੀ 'ਸੁਧੰਗ' ਦਾ ਅੰਦਰਾਜ ਮਿਲਦਾ ਹੈ।

**ਰਤਨ ਸਿੰਘ ਜੱਗੀ, ਗੁਰੂ ਗ੍ਰੰਥ ਵਿਸ਼ਵਕੋਸ਼, ਪੰਜਾਬੀ ਯੂਨੀਵਰਸਿਟੀ ਪਟਿਆਲਾ, ੨੦੦੨.**

**(ੳ) ਸਰਵੇਖਣ:** ਇਸ ਕੋਸ਼ ਵਿਚ ਗੁਰਮਤਿ ਸੰਗੀਤ ਨਾਲ ਸੰਬੰਧਿਤ ਕੁੱਲ ੩੯ ਅੰਦਰਾਜ ਮਿਲਦੇ ਹਨ। ਇਨ੍ਹਾਂ ਵਿੱਚੋਂ ੩੧ ਸ਼ੁਧ ਰਾਗਾਂ ਦੇ ਸੁਤੰਤਰ ਅੰਦਰਾਜ ਦਰਜ ਹਨ। ਕੋਸ਼ ਵਿਚ 'ਰਾਗ' ਅੰਦਰਾਜ ਹੇਠ ਵੀ ਗੁਰਬਾਣੀ ਵਿਚ ਆਏ ੩੧ ਰਾਗਾਂ ਦਾ ਵੇਰਵਾ ਦੇਖਿਆ ਜਾ ਸਕਦਾ ਹੈ। ਉਪ-ਰਾਗਾਂ ਵਿਚ 'ਆਸਾਵਰੀ' ਅਤੇ 'ਨਟ' ਦੇ ੨ ਸੁਤੰਤਰ ਅੰਦਰਾਜ ਮਿਲਦੇ ਹਨ। ਗਉੜੀ ਰਾਗ ਦੀਆਂ ਵੰਨਗੀਆਂ ਜਿਵੇਂ ਕਿ ਗਉੜੀ ਗੁਆਰੇਰੀ, ਦਖਣੀ, ਚੇਤੀ, ਬੈਰਾਗਣਿ, ਦੀਪਕੀ, ਪੂਰਬੀ, ਪੂਰਬੀ ਦੀਪਕੀ, ਮਾਝ, ਮਾਲਵਾ, ਮਾਲਾ, ਸੋਰਠਿ ਦੇ ਸੁਤੰਤਰ ਅੰਦਰਾਜ ਨਹੀਂ ਮਿਲਦੇ, ਇਨ੍ਹਾਂ ਦਾ ਸੰਕੇਤ ਮਾਤਰ ਜ਼ਿਕਰ ਗਉੜੀ ਰਾਗ ਦੇ ਅੰਦਰਾਜ ਅਧੀਨ ਗਉੜੀ ਦੇ ਮਿਸ਼ਰਿਤ ਰੂਪਾਂ ਵਜੋਂ ਮਿਲਦਾ ਹੈ। ਵਿਚਾਰਾਧੀਨ ਕੋਸ਼ ਵਿਚ ਧੁਨਾਂ, ਪੜਤਾਲ, ਘਰੁ ਦੇ ੩ ਹੋਰ ਸੰਗੀਤਕ ਤੱਤਾਂ ਦੇ ਸੁਤੰਤਰ ਅੰਦਰਾਜ ਮਿਲਦੇ ਹਨ। 'ਘਰ' ਸੰਬੰਧੀ ੩ ਹੋਰ ਸੰਤਤਰ ਅੰਦਰਾਜ 'ਪਹਰਿਆ ਕੈ ਘਰਿ ਗਾਵਣਾ, ਯਾਨੜੀਏ ਕੈ ਘਰਿ ਗਾਵਣਾ, ਏਕੁ ਸੁਆਨੁ ਕੈ ਘਰਿ ਗਾਵਣਾ' ਦੇ ਸੁਤੰਤਰ ਸਿਰਲੇਖ ਹੇਠ ਅੰਦਰਾਜ ਮਿਲਦੇ ਹਨ। ਸੁਧੰਗ ਅਤੇ ਜਤਿ ਦੇ ਅੰਦਰਾਜ ਕੋਸ਼ ਵਿਚ ਪ੍ਰਾਪਤ ਨਹੀਂ ਹੁੰਦੇ ਹਨ।

ਉਪਰੋਕਤ ੩੯ ਅੰਦਰਾਜਾਂ ਤੋਂ ਇਲਾਵਾ ਸਾਨੂੰ ਰਾਗ, ਰਾਗਮਾਲਾ, ਕਾਫੀ ਅਤੇ ਹਿੰਡੋਲ ਦੇ ਸੁਤੰਤਰ ਅੰਦਰਾਜ ਮਿਲਦੇ ਹਨ। ਕਾਫੀ ਅਤੇ ਹਿੰਡੋਲ ਦੇ ਸਿਰਲੇਖ ਹੋਰਨਾਂ ਰਾਗਾਂ ਨਾਲ ਮਿਸ਼ਰਿਤ ਰੂਪ ਵਿਚ ਆਉਣ ਦੀ ਬਜਾਏ ਇਕੱਲੇ (ਸੁਤੰਤਰ) ਹੀ ਆਏ ਹਨ।

ਕੋਸ਼ ਦੀ 'ਅੰਤਿਕਾ' ਵਿਚ ਵੀ ਹਰੇਕ ਮੁਖ ਰਾਗ ਦਾ ਨਾਂ ਲੱਭਿਆ ਜਾ ਸਕਦਾ ਹੈ।

**ਵਿਆਖਿਆ:** ਕੋਸ਼ ਵਿਚਲੇ ੩੧ ਮੁੱਖ ਰਾਗਾਂ ਦੇ ਹਰੇਕ ਅੰਦਰਾਜ ਵਿਚ ਸੰਬੰਧਿਤ ਰਾਗ ਨੂੰ ਗਾਉਣ ਦਾ ਸਮਾਂ, ਰਾਗ ਦੀ ਪ੍ਰਕਿਰਤੀ, ਸੰਬੰਧਿਤ ਰਾਗ ਵਿਚ ਰਚੀਆਂ ਗਈਆਂ ਬਾਣੀਆਂ ਅਤੇ ਇਨ੍ਹਾਂ ਦੇ ਰਚਨਾਕਾਰਾਂ ਬਾਰੇ ਜਾਣਕਾਰੀ ਦਿੱਤੀ ਗਈ। ਇਨ੍ਹਾਂ ਅੰਦਰਾਜਾਂ ਵਿਚ ਗੁਰਬਾਣੀ ਦੀਆਂ ਉਨ੍ਹਾਂ ਟੂਕਾਂ ਨੂੰ ਉਦਾਹਰਨਾਂ ਵਜੋਂ ਦਿੱਤਾ ਗਿਆ ਹੈ, ਜਿਨ੍ਹਾਂ ਵਿਚ ਕਿਸੇ ਰਾਗ ਬਾਰੇ ਗੁਰੂ ਸਾਹਿਬਾਨ ਦੀ ਧਾਰਨਾ ਮਿਲਦੀ ਹੈ, ਜਿਵੇਂ: ਸਿਰੀਰਾਗ ਦੇ ਅੰਦਰਾਜ ਦੀ ਵਿਆਖਿਆ ਵਿਚ ਗੁਰਬਾਣੀ ਦੀ ਤੁਕ "**ਰਾਗਾਂ ਵਿਚ ਸਿਰੀ ਰਾਗ ਹੈ**" ਦਰਜ ਹੈ। ੩੧ ਰਾਗਾਂ ਵਿੱਚੋਂ ਕੁਝ ਰਾਗਾਂ ਦੇ ਅੰਦਰਾਜਾਂ ਜਿਵੇਂ: ਸਿਰੀ, ਗਉੜੀ, ਸੋਰਠਿ, ਧਨਾਸਰੀ, ਬਿਲਾਵਲ, ਵਡਹੰਸ, ਰਾਮਕਲੀ, ਮਾਰੂ, ਕੇਦਾਰਾ ਅਤੇ ਮਲਾਰ ਦਾ ਵਿਸ਼ੇਸ਼ ਹਵਾਲਾ ਦਿੱਤਾ ਹੈ, ਜਿਨ੍ਹਾਂ ਵਿਚ ਗੁਰੂ ਸਾਹਿਬਾਨ ਨੇ ਕਿਤੇ-ਕਿਤੇ ਗੁਰਬਾਣੀ ਸੰਗੀਤ ਬਾਰੇ ਜਾਂ ਇਨ੍ਹਾਂ ਰਾਗਾਂ ਬਾਰੇ ਆਪਣੀਆਂ ਮਾਨਤਾਵਾਂ ਸਥਾਪਿਤ ਕੀਤੀਆਂ ਹਨ।

ਡਾ. ਰਤਨ ਸਿੰਘ ਜੱਗੀ ਨੇ 'ਗਉੜੀ' ਨੂੰ ਰਾਗ ਵਜੋਂ ਪਰਿਭਾਸ਼ਿਤ ਕੀਤਾ ਹੈ, ਜਦਕਿ ਹੋਰਨਾਂ ਕੋਸ਼ਕਾਰਾਂ ਨੇ ਇਸ ਨੂੰ ਰਾਗਿਨੀ ਦਾ ਨਾਂ ਦਿੱਤਾ ਹੈ। 'ਕਲਿਆਣ' ਰਾਗ ਦੇ ਅੰਦਰਾਜ ਵਿਚ ਡਾ. ਜੱਗੀ ਨੇ ਇਸ ਨੂੰ ਰਾਗਿਨੀ ਲਿਖਿਆ ਹੈ, ਇੱਥੇ ਜ਼ਿਕਰਯੋਗ ਹੈ ਕਿ ਭਾਈ ਕਾਨ੍ਹ ਸਿੰਘ ਨਾਭਾ ਨੇ ਵੀ 'ਮਹਾਨ ਕੋਸ਼' ਵਿਚ ਕਲਿਆਣ ਨੂੰ ਰਾਗਿਨੀ ਦੱਸਿਆ ਹੈ।

'ਪੜਤਾਲ' ਅੰਦਰਾਜ ਅਧੀਨ ਭਾਈ ਕਾਨ੍ਹ ਸਿੰਘ ਨਾਭਾ ਅਤੇ ਡਾ. ਗੁਰਨਾਮ ਸਿੰਘ ਦੀ ਪੜਤਾਲ ਬਾਰੇ ਧਾਰਨਾ ਦੇਣ ਉਪਰੰਤ ਕੋਸ਼ਕਾਰ ਨੇ ਸਰਬ-ਪ੍ਰਵਾਨਿਤ ਰਾਇ ਦਿੱਤੀ ਹੈ ਕਿ ਇਸ ਗਾਇਨ ਰੂਪ ਦੇ ਅੰਤਰਗਤ ਤਾਲਾਂ ਦਾ ਪਰਤਾਵ ਅਤੇ ਇਨ੍ਹਾਂ ਦੀ ਗਿਣਤੀ ਪੰਜ ਹੋਣੀ ਚਾਹੀਦੀ ਹੈ।

'ਧੁਨਿ/ਧੁਨੀ' ਅੰਦਰਾਜ ਵਿਚ ਵਾਰਾਂ ਨੂੰ ਨੌਂ ਧੁਨਾਂ ਉੱਤੇ ਗਾਉਣ ਦੀ ਹਦਾਇਤ ਸੰਬੰਧੀ ਜ਼ਿਕਰ ਮਿਲਦਾ ਹੈ। ਇੱਥੇ ਨੌਂ ਵਾਰਾਂ ਦੇ ਨਾਂ ਤਾਂ ਮਿਲਦੇ ਹਨ, ਪਰ ਨੌਂ ਧੁਨਾਂ ਦਾ ਵੇਰਵਾ ਨਹੀਂ। ਕੋਸ਼ ਵਿਚ ਨੌਂ ਧੁਨਾਂ ਦੇ ਵੱਖਰੇ/ਸੁਤੰਤਰ ਅੰਦਰਾਜ ਵੀ ਮਿਲਦੇ ਹਨ। ਕਿਹੜੀ ਵਾਰ ਨੂੰ ਕਿਸ ਧੁਨ ਉੱਤੇ ਗਾਉਣਾ ਹੈ, ਆਦਿਕ ਵੇਰਵੇ ਦੀ ਜਾਣਕਾਰੀ ਇਨ੍ਹਾਂ ੯ ਸੁਤੰਤਰ ਦਰਜ ਅੰਦਰਾਜਾਂ ਤੋਂ ਮਿਲ ਜਾਂਦੀ ਹੈ।

'ਘਰ' ਅੰਦਰਾਜ ਵਿਚ ਘਰ ਸੰਬੰਧੀ ਵਿਦਵਾਨਾਂ ਦੇ ਵਿਭਿੰਨ ਮਤ ਦੇਣ ਤੋਂ ਬਾਅਦ 'ਘਰ' ਨੂੰ ਤਾਲ ਲਈ ਵਰਤਿਆ ਜਾਣ ਵਾਲਾ ਪ੍ਰਵਾਨਿਆ ਗਿਆ ਹੈ। 'ਘਰ' ਸੰਬੰਧੀ ੩ ਹੋਰ ਸੁੰਤਤਰ ਅੰਦਰਾਜ 'ਪਹਰਿਆ ਕੈ ਘਰਿ ਗਾਵਣਾ, ਯਾਨੜੀਏ ਕੈ ਘਰਿ ਗਾਵਣਾ, ਏਕੁ ਸੁਆਨੁ ਕੈ ਘਰਿ ਗਾਵਣਾ' ਦੇ ਸੁਤੰਤਰ ਸਿਰਲੇਖ ਹੇਠ ਅੰਦਰਾਜ ਮਿਲਦੇ ਹਨ, ਜੋ ਕਿ ਵਿਸ਼ੇਸ਼ ਸ਼ਬਦ ਨੂੰ ਵਿਸ਼ੇਸ਼ ਘਰੁ ਵਿਚ ਗਾਉਣ ਦੀ ਜਾਣਕਾਰੀ ਦਿੰਦੇ ਹਨ।

**(iv) Surindar Singh Kohli, Dictionary Of Guru Granth Sahib,**

**Singh Brothers, Amritsar, 2005.**

ਇਸ ਕੋਸ਼ ਵਿਚਲੇ ਸ਼ਬਦਾਂ ਦੀ ਚੋਣ ਦਾ ਆਧਾਰ ਡਾ. ਗੁਰਚਰਨ ਸਿੰਘ ਦੁਆਰਾ ਤਿਆਰ ਕੀਤਾ 'ਸ੍ਰੀ ਗੁਰੂ ਗ੍ਰੰਥ ਸ਼ਬਦ ਅਨੁਕ੍ਰਮਣਿਕਾ' ਨੂੰ ਬਣਾਇਆ ਗਿਆ ਹੈ। ਕੋਸ਼ਕਾਰ ਅਨੁਸਾਰ ਵਿਚਾਰਧੀਨ ਕੋਸ਼ ਵਿਚ ਪ੍ਰਮੁੱਖ ਸ਼ਬਦਾਂ ਨੂੰ ਹੀ ਅੰਦਰਾਜਾਂ ਵਜੋਂ ਚੁਣਿਆ ਗਿਆ। ਕੋਸ਼ ਵਿਚ ਗੁਰਮਤਿ ਸੰਗੀਤ ਸੰਬੰਧੀ ਜਾਣਕਾਰੀ ਸੀਮਿਤ ਰੂਪ ਵਿਚ ਦਰਜ ਹੈ।

**(ੳ) ਸਰਵੇਖਣ:** ਗੁਰਬਾਣੀ ਸੰਗੀਤ ਨਾਲ ਸੰਬੰਧਿਤ ਇਸ ਕੋਸ਼ ਵਿਚ ਕੁੱਲ ੨੦ ਅੰਦਰਾਜ ਦਰਜ ਹਨ। ਮੁੱਖ ਰਾਗਾਂ ਵਿੱਚੋਂ ਸਾਨੂੰ ਕੇਵਲ ੧੬ ਰਾਗਾਂ ਦੇ ਅੰਦਰਾਜ ਮਿਲਦੇ ਹਨ। ਜਿਨ੍ਹਾਂ ਵਿਚ (ਮਾਝ), (ਗੂਜਰੀ), (ਦੇਵਗੰਧਾਰੀ), (ਸੋਰਠਿ), (ਧਨਾਸਰੀ), (ਟੋਡੀ), (ਬੈਰਾਰੀ), (ਬਿਲਾਵਲ) , (ਗੋਂਡ), (ਰਾਮਕਲੀ), (ਮਾਰੂ), (ਭੈਰਉ), (ਸਾਰਗ), (ਮਲਾਰ), (ਕਾਨੜਾ), (ਕਲਿਆਨ) ਰਾਗ ਸ਼ਾਮਲ ਹਨ। ਗੁਰਬਾਣੀ ਵਿਚ ਆਏ ਮਿਸ਼ਰਿਤ ਰਾਗਾਂ ਵਿੱਚੋਂ ਇਸ ਕੋਸ਼ ਵਿਚ ਕੇਵਲ (ਆਸਾਵਾਰੀ) ਅਤੇ (ਨਟ) ਦੇ ੨ ਸੁਤੰਤਰ ਅੰਦਰਾਜ ਮਿਲਦੇ ਹਨ। ਕੋਸ਼ ਵਿਚ ਸਾਨੂੰ ੨ ਹੋਰ ਅੰਦਰਾਜ ਸੰਗੀਤਕ ਤੱਤਾਂ ਸੰਬੰਧੀ ਜਿਵੇਂ (ਘਰ) ਅਤੇ (ਧੁਨਿ) ਦੇ ਵੀ ਮਿਲਦੇ ਹਨ ਜਦਕਿ ਪੜਤਾਲ, ਜਤਿ, ਸੁਧੰਗ ਦੇ ਅੰਦਰਾਜ ਦੇਖਣ ਵਿਚ ਨਹੀਂ ਆਉਂਦੇ ਹਨ।

ਕੋਸ਼ ਵਿਚ (ਰਾਗ) ਅਤੇ (ਰਾਗਨੀ) ਦੇ ਅੰਦਰਾਜ ਪ੍ਰਾਪਤ ਹੁੰਦੇ ਹਨ, ਪਰ ਇਨ੍ਹਾਂ ਦੀ ਵਿਆਖਿਆ ਗੁਰਬਾਣੀ ਦੇ ਸੰਦਰਭ ਵਿਚ ਨਹੀਂ ਮਿਲਦੀ। 'ਕਾਫੀ' ਅਤੇ 'ਰਾਗ ਮਾਲਾ' ਦੇ ਅੰਦਰਾਜ ਕੋਸ਼ ਵਿਚ ਦਰਜ ਨਹੀਂ ਹੋਏ।

**(ਅ) ਵਿਆਖਿਆ:** ਕੋਸ਼ ਵਿਚ ਰੋਮਨ ਲਿਪੀਅੰਤਰਨ ਅਤੇ ਗੁਰਮੁਖੀ ਲਿਪੀ ਵਿਚ ਰਾਗ ਦਾ ਨਾਂ ਦਰਜ ਕਰਨ ਉਪਰੰਤ ਰਾਗ ਦੀ ਸੰਕੇਤ-ਮਾਤਰ ਵਿਆਖਿਆ ਜਾਂ ਅਰਥ ਅੰਗਰੇਜ਼ੀ ਵਿਚ ਹੈ, ਜਿਸ ਦੇ ਅੰਤਰਗਤ ਰਾਗ ਦੀ ਪ੍ਰਕਿਰਤੀ, ਗਾਉਣ ਦਾ ਸਮਾਂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਰਾਗ ਦਾ ਕ੍ਰਮਵਾਰ ਸਥਾਨ ਆਦਿਕ ਸੂਚਨਾਵਾਂ ਦਾ ਵੇਰਵਾ ਨਹੀਂ ਮਿਲਦਾ। (ਘਰ) ਨਾਂ ਦਾ ਅੰਦਰਾਜ ਨੂੰ ਕੇਵਲ Heart, House, Home, Body ਦੇ ਅਰਥਾਂ ਵਿਚ ਪਰਿਭਾਸ਼ਿਤ ਕੀਤਾ ਹੈ। ਇਸੇ ਤਰ੍ਹਾਂ (ਧੁਨਿ) ਨਾਂ ਦੇ ਅੰਦਰਾਜ ਵਿਚ ਵੀ ਧੁਨੀ ਦੇ ਅਰਥ ਕੇਵਲ Sound, Tune ਦੇ ਸ਼ਾਮਲ ਕੀਤੇ ਹਨ। ਕੁੱਲ ਮਿਲਾ ਕੇ ਇਹ ਕੋਸ਼ ਗੁਰਬਾਣੀ ਸੰਗੀਤ ਦੇ ਪੱਖ ਤੋਂ ਸਾਡੀ ਕੋਈ ਮਦਦ ਨਹੀਂ ਕਰਦਾ।

**(v) Harbans singh (Ed.), The Encyclopaedia of Sikhism, (4 vols.) Punjabi University Patiala, 1992- 98.**

ਇਸ ਵਿਸ਼ਵ ਕੋਸ਼ ਵਿਚ ਸਾਨੂੰ ਸਿੱਖ ਸੱਭਿਆਚਾਰ, ਸਿੱਖ ਫ਼ਿਲਾਸਫ਼ੀ, ਸਿੱਖ ਇਤਿਹਾਸ, ਸਿੱਖ ਧਰਮ ਗ੍ਰੰਥ, ਪ੍ਰਮੁੱਖ ਧਾਰਮਿਕ ਸਥਾਨ, ਗੁਰਦੁਆਰਿਆਂ, ਮਹਾਨ ਸ਼ਖ਼ਸੀਅਤਾਂ, ਸਮਾਜਿਕ ਲਹਿਰਾਂ, ਸੰਪਰਦਾਵਾਂ, ਰੀਤੀ-ਰਿਵਾਜਾਂ, ਸਮਾਰੋਹਾਂ, ਕਲਾਵਾਂ, ਸੰਗੀਤ, ਸਾਹਿਤ, ਸਦਾਚਾਰ ਆਦਿਕ ਵਿਭਿੰਨ ਵਿਸ਼ਿਆਂ ਦੀ ਵਿਸਤ੍ਰਿਤ ਜਾਣਕਾਰੀ

ਮਿਲਦੀ ਹੈ।
**(ੳ) ਸਰਵੇਖਣ:** ਗੁਰਮਤਿ ਸੰਗੀਤ ਸੰਬੰਧੀ ਇਸ ਵਿਸ਼ਵਕੋਸ਼ ਵਿਚ ਸਾਨੂੰ ਕੁੱਲ ੪੦ ਅੰਦਰਾਜ (ਸੁਤੰਤਰ ਅਤੇ ਅਧੀਨ) ਮਿਲਦੇ ਹਨ, ਜਿਨ੍ਹਾਂ ਵਿੱਚੋਂ ੩੧ ਮੁੱਖ ਰਾਗਾਂ ਦੇ ਅਧੀਨ ਅੰਦਰਾਜ ਨਾਂ ਦੇ ਸੁਤੰਤਰ ਅੰਦਰਾਜ ਹੇਠ ਮਿਲਦੇ ਹਨ, (ਪੰਨਾ ੧੫੭)। ਇਨ੍ਹਾਂ ਵਿੱਚੋਂ ੭ ਰਾਗਾਂ ਦੇ ਸੁਤੰਤਰ ਅੰਦਰਾਜ ਵੀ ਮਿਲਦੇ ਹਨ, ਇਸ ਤੋਂ ਇਲਾਵਾ ੧ ਉਪਰਾਗ, ੮ ਹੋਰ ਸੰਗੀਤਕ ਕਾਰਕ ਮਿਲਦੇ ਹਨ। ਅਧੀਨ ਅੰਦਰਾਜ ਰਾਗ ਹੇਠ ਇਸ ਦੀਆਂ ੧੦ ਵੰਨਗੀਆਂ ਦੇ ਨਾਮ ਹਨ। ਗੁਰਬਾਣੀ ਵਿਚ ਪ੍ਰਾਪਤ ਹੋਰ ਸੰਗੀਤਕ ਤੱਤਾਂ ਜਿਵੇਂ: ਪੜਤਾਲ, ਘਰੁ, ਜਤਿ, ਧੁਨਾਂ, ਸੁਧੰਗ ਆਦਿ ਵਿੱਚੋਂ ਵਿਚਾਰਧੀਨ ਕੋਸ਼ ਵਿਚ 'GHARU' (ਘਰੁ) ਅਤੇ 'DHUNI' (ਧੁਨੀ) ਦੇ ਅੰਦਰਾਜ ਹੀ ਪ੍ਰਾਪਤ ਹੁੰਦੇ ਹਨ।

ਇਕ ਸੁਤੰਤਰ ਅੰਦਰਾਜ 'ਕਾਫੀ' ਨਾਂ ਹੇਠ ਮਿਲਦਾ ਹੈ। ਕੋਸ਼ ਵਿਚ 'ਕਾਫੀ' ਦੇ ਅੰਦਰਾਜ ਵਿਚ ਇਸ ਦੇ ਕਾਵਿ ਰੂਪ ਅਤੇ ਰਾਗਨੀ ਦੇ ਰੂਪ ਵਿਚ ਹੋਣ ਦੀ ਜਾਣਕਾਰੀ ਤਾਂ ਮਿਲਦੀ ਹੈ, ਪਰ ਕਾਵਿ-ਰੂਪ ਅਤੇ ਰਾਗਨੀ ਦੇ ਰੂਪ ਵਿਚ ਇਸ ਦੀ ਵਰਤੋਂ ਕਿੰਨੀ ਤੇ ਕਿਸ-ਕਿਸ ਪ੍ਰਸੰਗ ਵਿਚ ਹੋਈ, ਇਸ ਬਾਰੇ ਜਾਣਕਾਰੀ ਪ੍ਰਾਪਤ ਨਹੀ ਹੁੰਦੀ ਹੈ। ਕੋਸ਼ ਵਿਚ ਰਾਗ ਅਤੇ ਰਾਗਣੀ ਦੇ ਅੰਦਰਾਜ ਨਹੀਂ ਮਿਲਦੇ ਹਨ।
**(ਅ) ਵਿਆਖਿਆ:** ਕੋਸ਼ ਵਿਚਲੇ ੭ ਰਾਗਾਂ (ASA, DEV GANDHARI, BIHAGRA, DHANASARI, BAIRARI, BILAVAL, BASANT) ਦੇ ਸੁਤੰਤਰ ਅੰਦਰਾਜਾਂ ਵਿੱਚੋਂ ੨ ਅੰਦਰਾਜਾਂ (ASA ਅਤੇ BASANT) ਦੀ ਵਿਆਖਿਆ ਮਿਲਦੀ ਹੈ ਜਦਕਿ ੫ ਅੰਦਰਾਜਾਂ ਵਿਚ ਰਾਗਾਂ ਦੇ ਨਾਵਾਂ ਅੱਗੇ SEE SIKH DEVOTIONAL MUSIC ਦਾ ਸੰਕੇਤ ਦਿੱਤਾ ਗਿਆ ਹੈ। ਪਰ ਕੋਸ਼ ਵਿਚ ਅਤੇ ਇਸ ਦੀ ਅੰਤਿਕਾ ਵਿਚ SIKH DEVOTIONAL MUSIC ਨਾਂ ਦਾ ਅੰਦਰਾਜ ਦੇਖਣ ਵਿਚ ਨਹੀਂ ਆਉਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਨੂੰ ਵਿਚਾਰਾਧੀਨ ਕੋਸ਼ ਵਿਚ ਅਧੀਨ ਅੰਦਰਾਜਾਂ ਵਜੋਂ ੨੨ ਸਫ਼ਿਆਂ ਦੇ GURMAT SANGIT ਦੇ ਸੁਤੰਤਰ ਅਤੇ ਵਿਸਤ੍ਰਿਤ ਅੰਦਰਾਜ ਵਿਚ ਦੇਖਿਆ ਜਾ ਸਕਦਾ ਹੈ ਜਿਸ ਵਿਚ ਹਰੇਕ ਰਾਗ ਨੂੰ ਗਾਉਣ ਦਾ ਸਮਾਂ, ਰਾਗ ਦੀ ਪ੍ਰਕਿਰਤੀ, ਰਾਗ ਦੀ ਅਰੋਹ, ਅਵਰੋਹ, ਵਾਦੀ ਸੰਵਾਦੀ ਜਾਣਕਾਰੀ ਅਤੇ ਸੰਬੰਧਿਤ ਰਾਗ ਕਿਸ ਗੁਰੂ ਸਾਹਿਬ ਦੁਆਰਾ ਗਾਇਆ ਗਿਆ ਹੈ, ਆਦਿਕ ਵੇਰਵੇ ਮਿਲਦੇ ਹਨ।

DHUNI ਮੁੱਖ ਸ਼ਬਦ ਹੇਠ ਨੌਂ ਧੁਨਾਂ ਦੇ ਨਾਂ, ਵਾਰਾਂ ਅਤੇ ਇਨ੍ਹਾਂ ਦੇ ਰਚਨਾਕਾਰਾਂ ਦਾ ਪਤਾ ਦਿੱਤਾ ਗਿਆ ਹੈ। GHARU (ਘਰੁ) ਨਾਂ ਦੇ ਅੰਦਰਾਜ ਵਿਚ ਇਸ ਦਾ ਸੰਬੰਧ ਤਾਲ ਨਾਲ ਦੱਸਿਆ ਗਿਆ ਹੈ। 'ਘਰੁ' ਸੰਬੰਧੀ ਗੁਰਬਾਣੀ ਵਿਚ ਪ੍ਰਾਪਤ ਵਾਕਨੁਮਾ ਸਿਰਲੇਖ ਪ੍ਰਾਪਤ ਹੁੰਦੇ ਹਨ ਜਿਵੇਂ: ਏਕੁ ਸੁਆਨੁ ਕੈ ਘਰਿ ਗਾਵਣਾ, ਪਹਰਿਆ ਕੈ ਘਰਿ

ਗਾਵਣਾ, ਯਾਨੜੀਏ ਕੈ ਘਰਿ ਗਾਵਣਾ। ਕੋਸ਼ ਵਿਚ ਇਨ੍ਹਾਂ ਸਿਰਲੇਖਾਂ ਦੇ ਨਾਂ ਤਾਂ ਸੁਤੰਤਰ ਅੰਦਰਾਜ ਮਿਲਦੇ ਹਨ ਤੇ ਨਾਂ ਹੀ ਘਰੁ ਨਾਂ ਦੇ ਅੰਦਰਾਜ ਵਿਚ ਇਨ੍ਹਾਂ ਦਾ ਜ਼ਿਕਰ ਹੋਇਆ ਮਿਲਦਾ ਹੈ। ਸੋ ਉਪਰੋਕਤ ਕੋਸ਼ਾਂ ਵਿਚ ਗੁਰਬਾਣੀ ਸੰਗੀਤ ਨਾਲ ਸੰਬੰਧਿਤ ਅੰਦਰਾਜਾਂ ਦੇ ਅਧਿਐਨ ਤੋਂ ਅਸੀਂ ਨਿਮਨਅੰਕਿਤ ਸਿੱਟਿਆਂ 'ਤੇ ਪਹੁੰਚਦੇ ਹਾਂ।

(੧) ਬਹੁਮਤ ਵਿਦਵਾਨਾਂ ਨੇ 'ਘਰੁ' ਨੂੰ ਤਾਲ ਵਜੋਂ ਸਵੀਕਾਰਿਆ ਹੈ। ਕੋਸ਼ਾਂ ਵਿਚ ਵੀ ਇਸ ਗੱਲ ਦੀ ਪ੍ਰੋੜਤਾ ਕੀਤੀ ਗਈ ਹੈ, ਪਰ ਗੁਰਬਾਣੀ ਸਿਰਲੇਖਾਂ ਵਿਚ ਸਾਨੂੰ ਘਰੁ ਦੀ ਤਿੰਨ ਤਰ੍ਹਾਂ ਨਾਲ ਵਰਤੋਂ ਹੋਈ ਮਿਲਦੀ ਹੈ। ਕੋਸ਼ਾਂ ਵਿਚ ਇਨ੍ਹਾਂ ਤਿੰਨ ਕਿਸਮਾਂ ਦੇ ਸਿਰਲੇਖਾਂ ਦਾ ਜ਼ਿਕਰ ਨਹੀਂ ਹੋਇਆ, ਪਰੰਤੂ ਘਰੁ ਦੀ ਪਰਿਭਾਸ਼ਾ ਜ਼ਰੂਰ ਮਿਲ ਜਾਂਦੀ ਹੈ।

(੨) ਗੁਰਬਾਣੀ ਵਿਚ 'ਅੰਕ' ਅਤੇ 'ਰਹਾਉ' ਦੀ ਮੌਜੂਦਗੀ ਸਾਨੂੰ ਗਾਇਨ ਰੂਪੀ ਵਾਕਫ਼ੀਅਤ ਮੁਹੱਈਆ ਕਰਦੀ ਹੈ। ਬਾਣੀ ਵਿਚ ਹਰੇਕ ਸ਼ਬਦ ਦੇ ਪਦਿਆਂ ਨੂੰ ਵਿਭਿੰਨ ਅੰਕਾਂ ਦੁਆਰਾ ਵਿਭਾਜਿਤ ਕੀਤਾ ਗਿਆ ਹੈ। ਇਹ ਅੰਤਰਿਆਂ ਦੇ ਸੂਚਕ ਹਨ ਤਾਂ ਕਿ ਗੁਰਮਤਿ ਸੰਗੀਤ ਵਿਧਾਨ ਅਨੁਸਾਰ 'ਰਹਾਉ' ਦੀ ਤੁਕ ਦਾ ਬਾਰ-ਬਾਰ ਗਾਇਨ ਹੋ ਸਕੇ। ਅਸਲ ਵਿਚ ਇਨ੍ਹਾਂ ਅੰਕਾਂ ਤੋਂ ਸ਼ਬਦ ਦੀ ਸੰਬੰਧਿਤ ਕਾਵਿ ਸ਼ੈਲੀ/ਗਾਇਨ ਸ਼ੈਲੀ ਦਾ ਗਿਆਨ ਵੀ ਹੁੰਦਾ ਹੈ।

(੩) ਇਸੇ ਤਰ੍ਹਾਂ ਦੁਪਦੇ, ਤਿਪਦੇ, ਚਉਪਦੇ, ਪੰਚਪਦੇ, ਅਸਟਪਦੀ, ਸੋਲਹੇ, ਇਕਤੁਕਾ, ਦੁਤੁਕਾ ਆਦਿ ਨੂੰ ਕਾਵਿ ਰੂਪ ਮੰਨ ਕੇ ਕੋਸ਼ਾਂ ਵਿਚ ਬੇਸ਼ਕ ਕਈ ਥਾਂਈਂ ਅੰਦਰਾਜ ਦੇਖਣ ਨੂੰ ਮਿਲ ਜਾਂਦੇ ਹਨ, ਪਰ ਗੁਰਬਾਣੀ ਸੰਗੀਤ ਦੇ ਸੰਦਰਭ ਵਿਚ ਇਨ੍ਹਾਂ ਦੀ ਵਿਆਖਿਆ ਦੀ ਅਣਹੋਂਦ ਪਾਈ ਜਾਂਦੀ ਹੈ।

(੪) ਕੋਸ਼ਾਂ ਵਿਚ ੩੦ ਉਪਰਾਗਾਂ ਦੇ ਅੰਦਰਾਜ ਸੁਤੰਤਰ ਰੂਪ ਵਿਚ ਘੱਟ ਆਏ ਹਨ। ਇਨ੍ਹਾਂ ਵਿੱਚੋਂ ਕਈਆਂ ਦਾ ਜ਼ਿਕਰ ਸੰਬੰਧਿਤ ਰਾਗ ਦੇ ਸੁਤੰਤਰ ਅੰਦਰਾਜ ਹੇਠ ਮਿਲਦਾ ਹੈ ਜਿਵੇ: ਗਉੜੀ, ਆਸਾ, ਸੂਹੀ, ਗੋਂਡ ਆਦਿ ਰਾਗਾਂ ਵਿਚ ਹੀ ਇਨ੍ਹਾਂ ਦੀਆਂ ਵਨੰਗੀਆਂ ਗਉੜੀ ਦੀਪਕੀ, ਆਸਾ ਕਾਫੀ, ਸੂਹੀ ਲਲਿਤ, ਬਿਲਾਵਲ ਗੋਂਡ ਦਾ ਸੰਕੇਤ ਹੈ।

(੫) ਕੋਸ਼ਾਂ ਵਿਚ ਮਿਲਦੇ ਗੁਰਮਤਿ ਸੰਗੀਤਕ ਤੱਤਾਂ ਦੇ ਅੰਦਰਾਜਾਂ ਦੀ ਵਿਆਖਿਆ ਕਈ ਥਾਂਈਂ ਸਪਸ਼ਟ ਰੂਪ ਵਿਚ ਨਹੀਂ ਮਿਲਦੀ। ਸੰਖੇਪ ਰੂਪ ਵਿਚ ਦਿੱਤੀ ਇਹ ਜਾਣਕਾਰੀ ਸੰਗੀਤ ਤੋਂ ਅਣਜਾਣ ਜਗਿਆਸੂਆਂ ਲਈ ਬਹੁਤੀ ਲਾਹੇਵੰਦ ਸਾਬਿਤ ਹੁੰਦੀ ਨਹੀਂ ਜਾਪਦੀ। ਉਕਤ ਅਧਿਐਨ ਤੋਂ ਸਪਸ਼ਟ ਹੈ ਕਿ ਗੁਰਮਤਿ ਸੰਗੀਤ ਦੇ ਵਿਭਿੰਨ ਤੱਤਾਂ ਨੂੰ, ਜੋ ਸੁਤੰਤਰ ਰੂਪ/ ਅੰਦਰਾਜ ਰੂਪ ਵਿਚ ੭੪ ਕੁ ਬਣਦੇ ਹਨ, ਕੋਸ਼ਾਂ ਵਿਚ ਮੁੱਖ ਸਿਰਲੇਖਾਂ ਹੇਠ ਵਿਚਾਰਧੀਨ ਕੀਤਾ ਜਾਣਾ ਬਣਦਾ ਹੈ।

**ਹਵਾਲੇ :**

੧. *ਸ੍ਰੀ ਗੁਰੂ ਗ੍ਰੰਥ ਕੋਸ਼,* ਭਾਈ ਵੀਰ ਸਿੰਘ, ਪੰਨਾ ੧੦੨
੨. *ਗੁਰਮਤ ਮਾਰਤੰਡ,* ਭਾਈ ਕਾਨ੍ਹ ਸਿੰਘ ਨਾਭਾ, ਪੰਨਾ ੧੦੨
੩. *ਮਹਾਨ ਕੋਸ਼,* ਭਾਈ ਕਾਨ੍ਹ ਸਿੰਘ ਨਾਭਾ, ਪੰਨਾ ੩੩੦

# ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਦੀ ਗੁਰਬਾਣੀ ਵਿਆਖਿਆਕਾਰੀ

*-ਸ. ਤਰਸੇਮ ਸਿੰਘ**

'ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ' ਵਿਚ ਗਿ.ਹਰਿਬੰਸ ਸਿੰਘ ਨੇ ਭੂਤਕਾਲ ਵਿਚ ਹੋਏ ਟੀਕਿਆਂ ਨਾਲ ਤੁਲਨਾ ਕਰ ਕੇ ਨਿਵੇਕਲੇ ਅਰਥ ਦੇਣ ਦੀ ਪਿਰਤ ਪਾਈ ਹੈ। ਗੁਰਬਾਣੀ ਪਾਠ ਉਚਾਰਨ, ਨਿਰਣੈ, ਤੁਲਨਾ, ਸਿਧਾਂਤ, ਵਿਆਕਰਨ ਇਸ ਦੇ ਪ੍ਰਮੁੱਖ ਪੱਖ ਹਨ। "ਸੰਕਾਵਾਦੀ ਅਰਥ ਭੇਦ ਅਤੇ ਨਿਰਣੈ ਸਿਰਲੇਖ ਹੇਠ ਹਰ ਸ਼ਬਦ ਦੇ ਉਨ੍ਹਾਂ ਅਰਥਾਂ ਬਾਰੇ ਵਿਸਥਾਰ ਸਹਿਤ ਵਿਚਾਰ ਅੰਕਿਤ ਕੀਤੇ ਗਏ ਹਨ ਜਿਨ੍ਹਾਂ ਬਾਰੇ ਟੀਕਾਕਾਰਾਂ ਵਿਚ ਮਤਭੇਦ ਹਨ। ਨਵੀਂ ਖੋਜ ਤੇ ਯੁਕਤੀਆਂ ਦੁਆਰਾ ਉਨ੍ਹਾਂ ਬਹੁਤੇ ਅਰਥਾਂ ਵਿੱਚੋਂ ਇਕ ਅਰਥ ਦਾ ਨਿਰਣਾ ਕੀਤਾ ਗਿਆ ਹੈ, ਜੋ ਪਾਠਕਾਂ ਲਈ ਬੇਹੱਦ ਲਾਹੇਵੰਦ ਹੈ।"[੧] ਗਿ.ਹਰਿਬੰਸ ਸਿੰਘ ਅਨੁਸਾਰ ਗੁਰਬਾਣੀ ਦੇ ਪੁਰਾਤਨ ਟੀਕਿਆਂ ਦੀ ਬੋਲੀ ਤੇ ਸ਼ੈਲੀ ਵਰਤਮਾਨ ਸਮੇਂ ਵਿਚ ਸਮਝਣੀ ਮੁਸ਼ਕਿਲ ਹੈ। ਜਿੱਥੋਂ ਤਕ ਨਵੀਨ ਟੀਕਿਆਂ ਦਾ ਸਬੰਧ ਹੈ, ਉਨ੍ਹਾਂ ਵਿਚ ਵਰਤੀ ਗਈ ਬੋਲੀ ਅਤੇ ਸ਼ੈਲੀ ਤਾਂ ਸਰਲ ਹੈ, ਪਰ ਵਰਣਾਤਮਕ ਸਰੂਪ ਦੀ ਜਾਣ-ਪਛਾਣ, ਪਾਠ ਉਚਾਰਨ, ਪਦ ਵੰਡ, ਬਿਸ਼ਰਾਮ, ਅਰਥ ਭੇਦ ਆਦਿ ਤੱਥਾਂ ਦੀ ਘਾਟ ਹੈ।"[੨] ਇਸ ਲੇਖ ਵਿਚ ਅਸੀਂ "ਦਰਸ਼ਨ ਨਿਰਣੈ ਸਟੀਕ" ਵਿਚ ਵਰਤੀਆਂ ਗੁਰਬਾਣੀ ਵਿਆਖਿਆਕਾਰੀ ਦੀਆਂ ਜੁਗਤਾਂ ਨੂੰ ਤਲਾਸ਼ਣ ਤੇ ਵਿਸ਼ਲੇਸ਼ਣ ਕਰਨ ਦਾ ਜਤਨ ਕਰਾਂਗੇ।

## ਟੀਕੇ ਦੀਆਂ ਵਿਆਖਿਆਤਮਕ ਜੁਗਤਾਂ

**੧. ਉਚਾਰਨ:** ਗਿ.ਹਰਿਬੰਸ ਸਿੰਘ ਰਚਿਤ ਗੁਰਬਾਣੀ ਟੀਕੇ ਦੀ ਇਹ ਇਕ ਵਿਸ਼ੇਸ਼ਤਾ ਹੈ ਕਿ ਇਸ ਵਿਚ ਗੁਰਬਾਣੀ ਦੇ ਉਚਾਰਨ ਪੱਖ ਨੂੰ ਸਾਹਮਣੇ ਲਿਆਂਦਾ ਗਿਆ ਹੈ। ਗਿਆਨੀ ਜੀ ਗੁਰਬਾਣੀ ਦੇ ਅਧਿਐਨ/ਵੀਚਾਰ ਤੋਂ ਪਹਿਲਾਂ ਇਸ ਦੇ ਸ਼ੁੱਧ ਪਠਨ-ਪਾਠਨ ਨੂੰ ਜ਼ਰੂਰੀ ਮੰਨਦੇ ਹਨ। ਗਿਆਨੀ ਜੀ ਨੇ ਉਚਾਰਨ ਲਈ ਸ਼ਬਦਾਂ ਦੀ ਪਦ-ਵੰਡ, ਬਿਸ਼ਰਾਮ, ਅਤੇ ਸ਼ੁੱਧ ਉਚਾਰਨ ਲਈ ਵਿਸ਼ੇਸ਼ ਧਿਆਨ ਦਿਵਾਇਆ ਹੈ।

**੧.੧ ਪਦ ਵੰਡ:** "ਸ਼ੁੱਧ ਪਾਠ ਕਰਨ ਦਾ ਸਭ ਤੋਂ ਪਹਿਲਾ ਅੰਗ ਹੀ ਪਦ- ਛੇਦ ਹੈ। ਗੁਰਬਾਣੀ ਵਿਚ ਸ਼ਬਦਾਵਲੀ ਕਈ ਭਾਂਤ ਦੀ ਵਰਤੀ ਹੋਈ ਹੈ। ਕਈ ਥਾਂਵਾਂ 'ਤੇ ਅਗੇਤਰ ਤੇ ਪਿਛੇਤਰ ਅੱਖਰ ਲੱਗੇ ਹੋਏ ਹਨ, ਕਈ ਸਮਾਸੀ ਸ਼ਬਦ ਹਨ। ਇਸ ਤਰ੍ਹਾਂ ਦੇ ਸ਼ਬਦਾਂ ਨੂੰ ਨਿਖੇੜਨ ਵਿਚ ਸਧਾਰਨ ਪਾਠਕ ਟਪਲਾ ਖਾ ਜਾਂਦੇ ਹਨ, ਜਿਸ ਕਰਕੇ ਉਹ ਅਸ਼ੁੱਧ ਪਾਠ ਕਰਦੇ ਹਨ, ਜਿਵੇਂ:-

ਇੱਥੇ ਅਸੀਂ ਗਿ. ਹਰਿਬੰਸ ਸਿੰਘ ਦੁਆਰਾ ਦਿੱਤੇ ਉਚਾਰਨ ਦੀ ਇਕ ਮਿਸਾਲ

**ਰਿਸਰਚ ਸਕਾਲਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ। ਮੋ:+੯੧੯੪੬੩੪-੦੨੦੩੨*

ਦਿੰਦੇ ਹਾਂ:-

| **ਜੁੜਵਾਂ ਸਰੂਪ** | **ਪੰਨਾ** | **ਅਸ਼ੁੱਧ ਪਾਠ** | **ਸ਼ੁੱਧ ਪਾਠ** |
|---|---|---|---|
| ਮੰਨੈਮਗੁਨਚਲੈਪੰਥੁ | ੩ | ਮਗੁਨ | ਮਗੁ ਨ |
| ਸਬਦਾਹਮਾਹਿਵਖਾਣੀਐ | ੬੪ | ਸਬ ਦਾਹ | ਸਬਦਾਹ |
| ਦੁਯਾਕਾਗੁਲ... | ੭੩ | ਕਾ ਗਲੁ | ਕਾਗਲੁ |
| ਨਾਮਰਜਾਦੁਆਇਆ | ੭੫ | ਨਾਮ ਰਜਾਦੁ | ਨਾ-ਮਰਜਾਦੁ |
| ਜਿਥੈਡਿਠਾਮਿਰਤਕੋਇਲਬਹਿਠੀਆਇ | ੩੨੨ | ਮਿਰਤ ਕੋਇਲ ਬਹਿਠੀ | ਮਿਰਤਕੋ ਇਲ ਬਹਿਠੀ[੩] |

ਸੋ ਗਿਆਨੀ ਜੀ ਗੁਰਬਾਣੀ ਦੀ ਵਿਆਖਿਆ ਵਿਚ ਸ਼ੁੱਧ ਪਾਠ ਕਰਨ ਲਈ ਪ੍ਰੇਰਿਤ ਕਰਦੇ ਹਨ, ਸ਼ੁਧ ਉਚਾਰਨ ਲਈ "ਪਦ ਵੰਡ" ਦਾ ਅਹਿਮ ਰੋਲ ਹੈ।

**੧.੨ ਬਿਸ਼ਰਾਮ:** ਬਿਸ਼ਰਾਮ ਚਿੰਨ੍ਹ ਕਿਸੇ ਪਾਠ ਨੂੰ ਪੜ੍ਹਣ ਤੇ ਸਮਝਣ ਲਈ ਸਹਾਈ ਸਿਧ ਹੁੰਦਾ ਹੈ। ਗਿਆਨੀ ਜੀ ਅਨੁਸਾਰ ਗੁਰਬਾਣੀ ਨੂੰ ਬਿਸ਼ਰਾਮਾਂ ਅਨੁਸਾਰ ਸਮਝਣ ਵਿਚ ਸੌਖ ਹੁੰਦੀ ਹੈ। ਬਿਨਾ ਬਿਸ਼ਰਾਮ ਲਗਾਏ ਅਰਥਾਂ ਦੇ ਅਨਰਥ ਹੋ ਜਾਂਦੇ ਹਨ। ਗਿਆਨੀ ਜੀ ਨੇ ਕੁਝ ਉਦਾਹਰਨਾਂ ਦਿੱਤੀਆਂ ਹਨ:-

**ਅਸ਼ੁੱਧ ਬਿਸ਼ਰਾਮ:-**

*ਹੋਦੈ ਪਰਤਖਿ ਗੁਰੂ ਜੋ ਵਿਛੁੜੇ, ਤਿਨ ਕਉ ਦਰਿ ਢੋਈ ਨਾਹੀ॥*

**ਸ਼ੁੱਧ ਬਿਸ਼ਰਾਮ:-**

*ਹੋਦੈ ਪਰਤਖਿ ਗੁਰੂ, ਜੋ ਵਿਛੁੜੇ, ਤਿਨ ਕਉ ਦਰਿ ਢੋਈ ਨਾਹੀ॥ (ਪੰਨਾ ੩੦੮)*

**ਅਸ਼ੁੱਧ ਬਿਸ਼ਰਾਮ:-**

*ਗੁਰੁ ਅਰਜੁਨੁ ਘਰਿ, ਗੁਰ ਰਾਮਦਾਸ, ਭਗਤ ਉਤਰਿ ਆਯਉ॥*

**ਸ਼ੁੱਧ ਬਿਸ਼ਰਾਮ:-**

*ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ॥ (ਪੰਨਾ ੧੪੦੭)*[੪]

**੧.੩ ਬਿਸ਼ਰਾਮ ਚਿੰਨ੍ਹ:** ਗਿ. ਹਰਿਬੰਸ ਸਿੰਘ ਜੀ ਨੇ ਟੀਕਾ ਕਰਦਿਆਂ ਜੋ ਗੁਰਬਾਣੀ ਦਾ ਮੂਲ-ਪਾਠ ਟੀਕੇ ਵਿਚ ਦਿੱਤਾ ਹੈ ਉਸ ਵਿਚ ਬਿਸ਼ਰਾਮ ਚਿੰਨ੍ਹਾਂ ਦੀ ਵਰਤੋਂ ਕੀਤੀ ਗਈ ਹੈ। ਭਾਵੇਂ ਕਿ ਇਹ ਬਿਸ਼ਰਾਮ ਚਿੰਨ੍ਹ ਮੂਲ-ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮੂਲ-ਪਾਠ ਵਿਚ ਨਹੀਂ ਲੱਗੇ ਹੋਏ। ਗੁਰਬਾਣੀ ਵਿਚ '॥' ਬਿਸ਼ਰਾਮ ਚਿੰਨ੍ਹ ਹੈ।

ਗਿ.ਹਰਿਬੰਸ ਸਿੰਘ ਨੇ ਟੀਕੇ ਵਿਚ ਕੌਮਾ (,) ਅਤੇ ਵਿਸਮਿਕ ਚਿੰਨ੍ਹ (!) ਦੀ ਵਰਤੋਂ ਕੀਤੀ ਹੈ।

੧. ਚਿੜੀ ਚੁਹਕੀ, ਪਹੁ ਫੁਟੀ, ਵਗਨਿ ਬਹੁਤੁ ਤਰੰਗ॥[੫]

੨. ਮੋਹਨ! ਤੁਧੁ ਸਤਸੰਗਤਿ ਧਿਆਵੈ, ਦਰਸ ਧਿਆਨਾ॥[੬]

ਗਿਆਨੀ ਜੀ ਦੇ ਟੀਕੇ ਵਿਚ ਹਰ ਸ਼ਬਦ ਦੇ ਨਾਲ ਅਰਥਾਂ ਲਈ ਵਰਤੀਆਂ ਇਕਾਈਆਂ ਵਿੱਚੋਂ ਉਚਾਰਨ ਸੇਧ ਦਾ ਪ੍ਰਥਮ ਸਥਾਨ ਹੈ। ਇਸ ਵਿਚ ਮੁੱਖ ਸੰਕੇਤ ਹਨ।

੧. ਬਿੰਦੀ ਸਹਿਤ ਤੇ ੨. ਬਿੰਦੀ ਰਹਿਤ ਤੇ ਫੁਟਕਲ

ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਪੰਨਾ ੪੦ 'ਤੇ ਦਰਜ "ਸਿਰੀਰਾਗੁ ਮਹਲਾ ੪॥ *ਗੁਣ ਗਾਵਾ ਗੁਣ ਵਿਥਰਾ* . . .॥ ਦੀ ਉਚਾਰਨ ਸੇਧ ਦਿੰਦੇ ਹਨ:-

ਬਿੰਦੀ ਸਾਹਿਤ-ਗਾਵਾਂ, ਵਿਥਰਾਂ, ਬੋਲੀ, ਨਾਂਇਂ, ਜਾਉਂ, ਭਾਗਾਂ, ਬੈਠਿਆਂ, ਨਾਂਵ॥

ਬਿੰਦੀ ਰਹਿਤ- ਕੋਟੀ, ਕਮਾਉ, ਵਡਭਾਗੀ[੭]

ਇਸੇ ਤਰ੍ਹਾਂ ਕਈ ਥਾਂ 'ਤੇ "ਫੁਟਕਲ" ਸੰਕੇਤ ਰਾਹੀਂ ਉਚਾਰਨ ਸੇਧ ਦਿੱਤੀ ਗਈ ਹੈ। ਜਿਵੇਂ:-

ਗਇਆਂ ਸ਼ਬਦ ਦਾ ਉਚਾਰਨ 'ਗਿਆ' ਨਹੀਂ ਕਰਨਾ ਚਾਹੀਦਾ॥[੮]

ਗੁਰਬਾਣੀ ਉਚਾਰਨ ਦੀ ਜੁਗਤ ਤੋਂ ਅਸੀ ਇਸ ਸਿੱਟੇ 'ਤੇ ਪੁੱਜਦੇ ਹਾਂ ਕਿ ਗਿਆਨੀ ਜੀ ਨੇ ਗੁਰਬਾਣੀ ਦੀ ਵਿਆਖਿਆ ਲਈ ਗੁਰਬਾਣੀ ਦੇ ਸ਼ੁੱਧ ਉਚਾਰਨ 'ਤੇ ਜ਼ੋਰ ਦਿੱਤਾ ਹੈ। ਇਸ ਨੂੰ ਪ੍ਰਥਮ ਮੰਨਿਆ ਹੈ। ਗਿਆਨੀ ਜੀ ਦਾ ਮਤ ਹੈ ਕਿ ਇਸ ਉਚਾਰਨ ਰਾਹੀਂ ਗੁਰਬਾਣੀ ਦੀ ਵਿਆਖਿਆ ਉਭਰਦੀ ਹੈ, ਜਾਂ ਅਰਥ-ਸਪਸ਼ਟ ਹੁੰਦੇ ਹਨ।

**੨. ਵਿਆਕਰਨ ਜੁਗਤ:** ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚਲੇ ਲਗਾਂ-ਮਾਤਰਾਂ ਦੇ ਨਿਯਮ ਇਸ ਦੀ ਵਿਆਖਿਆ ਦੇ ਸਹਾਈ ਤੱਤ ਹਨ। ਜਿਨ੍ਹਾਂ ਦੇ ਅਧਿਐਨ ਨਾਲ ਗੁਰਬਾਣੀ ਦੀ ਵਿਆਖਿਆ ਵਿਚ ਸਥਿਰਤਾ ਦੇ ਇਕਸਾਰਤਾ (ਕਿਸੇ ਹੱਦ ਤਕ) ਆਉਂਦੀ ਹੈ ਤੇ ਗੁਰਮਤਿ ਦੇ ਆਪਣੇ ਦ੍ਰਿਸ਼ਟੀਕੋਣ ਸਪਸ਼ਟ ਹੁੰਦੇ ਹਨ। ਗਿ. ਹਰਿਬੰਸ ਸਿੰਘ ਅਨੁਸਾਰ- "ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਦੁੱਤੀ ਬਾਣੀ ਦੇ ਵਿਆਕਰਨ ਨੇਮਾਂ ਦਾ ਆਪਣਾ ਨਿਵੇਕਲਾ ਪ੍ਰਬੰਧ ਹੈ, ਜਿਸ ਦੇ ਲਗ-ਮਾਤਰੀ ਸਰਲ-ਨੇਮ ਰੂਪਮਾਨ ਹੋ ਚੁੱਕੇ ਹਨ।[੯]" ਭਾਵ ਗਿ. ਹਰਿਬੰਸ ਸਿੰਘ ਦਾ ਵਿਆਕਰਨ ਲਿਖਿਆ ਵੀ ਅਤੇ ਆਪਣੇ ਟੀਕੇ ਵਿਚ ਨਿਯਮਾਂ ਦੀ ਵਰਤੋ ਵੀ ਕੀਤੀ। ਇਸ ਵਿਚਾਰ ਨੂੰ ਸਪਸ਼ਟ ਕਰਨ ਲਈ ਅਸੀਂ ਕੁਝ ਉਦਾਹਰਨਾਂ 'ਨਿਰਣੈ ਸਟੀਕ' ਵਿੱਚੋਂ ਲੈਂਦੇ ਹਾਂ।

**੨.੧** "ਸਤਿਗੁਰ ਸਾਚੀ ਸਿਖ ਸੁਣਾਈ" ਗੁਰਬਾਣੀ ਵਿਆਕਰਨ ਅਨੁਸਾਰ 'ਸਤਿਗੁਰ' ਦੇ ਅਰਥ 'ਸਤਿਗੁਰ ਨੇ' ਨਹੀਂ ਹੋ ਸਕਦੇ, ਕਿਉਂਕਿ 'ਰ' ਮੁਕਤਾ ਹੈ। ਜੇ ਇਹ 'ਰ' ਸਿਹਾਰੀ ਸਹਿਤ ਹੁੰਦਾ ਤਾਂ ਉਪਰੋਕਤ ਅਰਥ ਠੀਕ ਮੰਨੇ ਜਾ ਸਕਦੇ ਸਨ। ਪਾਠ ਕਰਨ ਵਿਚ ਭਾਵੇਂ ਆਮ ਪਾਠਕਾਂ ਨੂੰ ਕੋਈ ਸ਼ੰਕਾ ਨਾ ਉਠੇ, ਪਰ ਨਾਲ ਲਗਦੀ ਤੀਜੀ ਪੰਕਤੀ "ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ" ਵਾਕ ਵਿਚ ਸਤਿਗੁਰ ਪਦ ਦੀ ਵਰਤੋਂ ਉਪਰੋਕਤ ਅਰਥਾਂ ਨਾਲ ਮੇਲ ਨਹੀਂ ਖਾਂਦੀ। ਗੁਰਬਾਣੀ ਵਿਆਕਰਨ ਅਨੁਸਾਰ ਮੁਕਤੇ ਅੱਖਰਾਂ ਵਿੱਚੋਂ ਦਾ, ਦੀ, ਦੇ ਆਦਿ ਅਰਥ ਆਮ ਤੌਰ 'ਤੇ ਨਿਕਲਦੇ ਹਨ। ਇਸ ਲਈ ਅਰਥ ਇਉਂ ਹੋਣਗੇ:-

"ਹੇ ਭਾਈ! ਜਾਂ ਸਤਿਸੰਗੀਓ! ਮੈਂ ਤੁਹਾਨੂੰ ਸਤਿਗੁਰੁ ਦੀ ਸੱਚੀ ਸਿੱਖਿਆ ਸੁਣਾਈ ਹੈ।"[੧੦]

**੨.੨** "ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥"

ਇਸ ਤੁਕ ਦੀ ਵਿਆਖਿਆ ਦੇ ਵੱਖ- ਵੱਖ ਨਮੂਨੇ ਮਿਲਦੇ ਹਨ। ਗਿਆਨੀ ਜੀ ਨੇ ਲਗ-ਮਾਤਰੀ ਨਿਯਮਾਂ ਅਨੁਸਾਰ ਵਿਆਖਿਆ ਕੀਤੀ ਹੈ। ਗਿਆਨੀ ਜੀ ਅਨੁਸਾਰ "ਜਿਵੇਂ 'ਰਾਮ ਗੋਪਾਲ' ਇਕ ਨਾਂ ਹੈ, ਤਿਵੇਂ 'ਕੇਸੋ ਗੋਪਾਲ' ਵੀ ਇਕ ਨਾਮ ਹੋ ਸਕਦਾ ਹੈ, ਪਰ ਗੁਰਬਾਣੀ ਦੇ ਲਗ-ਮਾਤਰੀ ਨੇਮਾਂ ਅਨੁਸਾਰ ਜੇ 'ਗੋਪਾਲ' ਦਾ ਅੰਤਲਾ ਅੱਖਰ ਔਂਕੜ ਸਹਿਤ ਹੁੰਦਾ ਤਾਂ ਇਹ ਇਕ-ਵਚਨ ਪੁਲਿੰਗ ਨਾਂਵ ਦਾ ਲਖਾਇਕ ਹੋ ਸਕਦਾ ਸੀ। ਪਰ ਇਸ ਪੰਕਤੀ ਵਿਚ 'ਲ' ਮੁਕਤਾ ਹੈ। ਮੁਕਤੇ ਅਖਰ 'ਚੋਂ ਦਾ, ਦੇ, ਦੀ ਆਦਿ ਅਰਥ ਨਿਕਲਦੇ ਹਨ।"[੧੧] ਗਿ. ਹਰਿਬੰਸ ਸਿੰਘ ਦਾ ਸਮੁੱਚਾ ਸਟੀਕ ਗੁਰਬਾਣੀ ਵਿਆਕਰਨ ਦੇ ਨਿਯਮਾਂ ਉੱਪਰ ਆਧਾਰਿਤ ਹੈ। ਗੁਰਬਾਣੀ ਵਿਆਕਰਨ ਜੁਗਤ ਗਿਆਨੀ ਜੀ ਦੇ ਟੀਕੇ ਦੀ ਅਹਿਮ ਜੁਗਤ ਹੈ।

**੩. ਉਥਾਨਕਾ:** ਉਥਾਨਕਾ ਜੁਗਤ ਗੁਰਬਾਣੀ ਦੇ ਟੀਕਿਆਂ ਵਿਚ ਕਿਸੇ ਨਾ ਕਿਸੇ ਰੂਪ ਵਿਚ ਮਿਲਦੀ ਹੈ। ਉਥਾਨਕਾ ਤੋਂ ਭਾਵ ਹੈ ਸੰਬੰਧਿਤ ਰਚਨਾ/ਸ਼ਬਦ ਦੇ ਪਿਛੋਕੜ ਵਿਚ ਪਈ ਹੋਈ ਗਾਥਾ। ਜਿਹੜੀ ਸਬਦ ਦੀ ਭੂਮਿਕਾ ਜਾਂ ਆਧਾਰ ਕਹਾਉਂਦੀ ਹੈ। ਅਧਿਐਨ ਅਨੁਸਾਰ ੨ ਤਰ੍ਹਾਂ ਦੀਆਂ ਉਥਾਨਕਾਵਾਂ ਮਿਲਦੀਆਂ ਹਨ:-

**੩.੧ ਇਤਿਹਾਸਿਕ ਪਿਛੋਕੜ ਵਾਲੇ ਸ਼ਬਦ**

**੩.੨ ਆਮ ਉਥਾਨਕਾ**

ਗਿ. ਹਰਿਬੰਸ ਸਿੰਘ ਜੀ ਉਥਾਨਕਾਵਾਂ ਨੂੰ ਪਹਿਲੇ ਟੀਕਿਆਂ ਦੀ ਤਰ੍ਹਾਂ ਪੂਰਨ ਰੂਪ ਵਿਚ ਆਧਾਰ ਨਹੀਂ ਬਣਾਇਆ, ਪਰ ਛੱਡਿਆ ਵੀ ਨਹੀਂ। ਇਤਿਹਾਸਿਕ ਪਿਛੋਕੜ ਵਾਲੇ ਸ਼ਬਦਾਂ ਦੀ ਚੱਲੀ ਪਰੰਪਰਾ ਅਨੁਸਾਰ ਹੀ ਵਿਆਖਿਆ ਕੀਤੀ ਹੈ। ਕਈ ਥਾਂ 'ਤੇ ਉਥਾਨਕਾਵਾਂ ਨੂੰ ਰੱਦ ਵੀ ਕੀਤਾ ਹੈ। ਜਿਵੇਂ: ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥

ਸ਼ਬਦ ਦੇ ਅਰਥਾਂ ਵਿਚ "ਸਾਰੰਸ਼ ਤੇ ਸਿਧਾਂਤ" ਵੰਨਗੀ ਵਿਚ ਲਿਖਦੇ ਹਨ ਇਸ ਸ਼ਬਦ ਦੀ ਉਥਾਨਕਾ ਲਈ ਜੇ ਸਾਖੀਆਂ ਨੂੰ ਮੁੱਖ ਰੱਖੀਏ ਤਾਂ ਇਉ ਪ੍ਰਤੀਤ ਹੁੰਦਾ ਹੈ ਕਿ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਹ ਸ਼ਬਦ ਆਪਣੇ ਬਾਬੇ ਪਿਤਾ ਕਾਲੂ ਪ੍ਰਤੀ ਉਚਾਰਨ ਕੀਤਾ ਸੀ। ਪਰ ਗੁਰੂ ਬਾਬਾ ਜੀ ਨੇ ਆਪਣੇ ਪਿਤਾ ਲਈ ਹੁਕਮੀ ਕ੍ਰਿਆ ਵਾਲੀ ਸ਼ਬਦਾਵਲੀ ਕਿਤੇ ਨਹੀਂ ਵਰਤੀ। ਇਸ ਭੁਲੇਖੇ ਦਾ ਕਾਰਨ 'ਬਾਬਾ' ਪਦ ਹੈ। ਪਿੱਛੇ ਸਿਰੀ ਰਾਗ ਵਿਚ ਇਸ ਬਾਰੇ ਵਿਆਖਿਆ ਕੀਤੀ ਜਾ ਚੁੱਕੀ ਹੈ। ਸੋ ਇਸ ਸ਼ਬਦ ਵਿਚ ਦੋ ਵਾਰੀ ਆਪਣੇ 'ਮਨ' ਨੂੰ ਹੀ ਸੰਬੋਧਨ ਕੀਤਾ ਗਿਆ ਹੈ।[੧੨]

ਕਈ ਥਾਵਾਂ ਤੇ ਇਤਿਹਾਸਿਕ ਕਥਾਵਾਂ ਨੂੰ ਅੱਖੋਂ-ਪਰੋਖੇ ਵੀ ਨਹੀਂ ਕੀਤਾ ਗਿਆ ਜਿਵੇਂ:-

*ਸਤਿਗੁਰ ਸਾਚੈ ਦੀਆ ਭੇਜਿ॥* *(ਪੰਨਾ ੩੯੬)*

ਇਸ ਸ਼ਬਦ ਦਾ ਸੰਬੰਧ ਟੀਕਾਕਾਰ ਜ਼ਿਆਦਾਤਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਜਨਮ ਦੇ ਨਾਲ ਜੋੜਦੇ ਹਨ। ਗਿਆਨੀ ਜੀ ਨੇ ਵੀ ਪਰੰਪਰਾਗਤ ਅਰਥ ਕੀਤੇ ਹਨ, ਸਗੋਂ ਤਾਕੀਦ ਕੀਤੀ ਹੈ "ਜੋ ਸਾਖੀਆਂ ਸਿੱਖ ਜਗਤ ਵਿਚ

ਪ੍ਰਮਾਣਿਕ ਮੰਨੀਆਂ ਜਾਂਦੀਆਂ ਹਨ, ਉਨ੍ਹਾਂ ਤੋਂ ਲਾਂਭੇ ਜਾਣਾ ਵੀ ਨਿਰਮਲ ਸ਼ਰਧਾ ਨੂੰ ਸੱਟ ਮਾਰਨ ਵਾਲੀ ਗੱਲ ਹੈ।"

ਸੋ ਗੁਰਸਿੱਖਾਂ ਨੂੰ ਅਜਿਹੇ ਸ਼ੰਕਿਆਂ ਤੋਂ ਮੁਕਤ ਹੋਣਾ ਚਾਹੀਦਾ ਹੈ। ਹਾਂ, ਜਿੱਥੇ ਕੋਈ ਸਾਖੀ ਗੁਰਮਤਿ ਆਸ਼ੇ ਦੇ ਉਲਟ ਹੋਵੇ, ਉਸ ਤੋਂ ਸੁਚੇਤ ਹੋਣ ਦੀ ਲੋੜ ਹੈ।[੧੩]

ਸੋ ਅਰਥਾਂ ਨੂੰ ਸਮਝਣ ਲਈ ਉਥਾਨਕਾ ਜੁਗਤ ਨੂੰ ਗਿਆਨੀ ਜੀ ਨੇ ਅਪਣਾਇਆ, ਪਰ ਗੁਰਮਤਿ ਸਿਧਾਂਤ ਦੇ ਦਾਇਰੇ ਵਿਚ ਰਹਿ ਕੇ।

**੪. ਤੁਲਨਾਤਮਕ ਵਿਆਖਿਆ:** ਗੁਰਬਾਣੀ ਵਿਆਖਿਆਕਾਰੀ ਦੀਆਂ ਬਾਹਰਲੀਆਂ ਜੁਗਤਾਂ ਵਿੱਚੋਂ ਇਕ ਮਹੱਤਵਪੂਰਨ ਜੁਗਤ ਹੈ। ਜਿਸ ਰਾਹੀਂ ਉਪਲਬਧ ਟੀਕਿਆਂ ਦੇ ਵੇਰਵੇ ਦੇ ਕੇ ਇਕ ਅਹਿਮ ਤੇ ਨਿਵੇਕਲੇ ਅਰਥ ਕਰਨ ਦਾ ਯਤਨ ਕੀਤਾ ਜਾਂਦਾ ਹੈ। ਇਸ ਜੁਗਤ ਨੂੰ ਕਿਸੇ-ਨਾ-ਕਿਸੇ ਰੂਪ ਵਿਚ ਵਰਤਿਆ ਜਾਂਦਾ ਰਿਹਾ ਹੈ, ਗਿ. ਹਰਿਬੰਸ ਸਿੰਘ ਨੇ ਇਸ ਦੀ ਵਰਤੋਂ ਪ੍ਰਮੁੱਖ ਰੂਪ ਵਿਚ ਕੀਤੀ ਹੈ ਗਿਆਨੀ ਜੀ ਨੇ ਆਪਣੇ ਕਾਰਜਾਂ ਤੋਂ ਪਹਿਲਾਂ ਹੋਏ ਪ੍ਰਮੁੱਖ ਰੂਪ ਵਿਚ ਲਏ ਕਾਰਜ:-

੧. ਸ਼ਬਦਾਰਥ
੨. ਦਰਪਣ
੩. ਫਰੀਦਕੋਟੀ ਸਟੀਕ
੪. ਸੰਪ੍ਰਦਾਈ ਸਟੀਕ
੫. ਫੁਟਕਲ

ਗਿਆਨੀ ਜੀ ਨੇ ਜਿਨ੍ਹਾਂ ਸ਼ਬਦਾਂ ਦੇ ਅਰਥਾਂ ਸੰਬੰਧੀ ਰਾਵਾਂ ਵੱਖ-ਵੱਖ ਹਨ ਉਨ੍ਹਾਂ ਸ਼ਬਦਾਂ ਦੇ ਅਰਥ ਬਾਕੀ ਟੀਕਿਆਂ ਦੇ ਹਵਾਲੇ ਦੇ ਕੇ, ਬਾਅਦ ਵਿਚ "ਨਿਰਣੈ" ਸਿਰਲੇਖ ਹੇਠ ਗੁਰਬਾਣੀ ਵਿਆਕਰਨ, ਗੁਰਮਤਿ ਸਿਧਾਂਤ, ਪਰੰਪਰਾ ਦੇ ਆਧਰ 'ਤੇ ਨਿਵੇਕਲੇ ਅਰਥ ਦਿੱਤੇ ਹਨ। ਇਹ ਇਕ ਚੰਗੀ ਰਵਾਇਤ ਹੈ।

**੬.੫ ਸਿਧਾਂਤ ਜੁਗਤ:** ਗਿ. ਹਰਿਬੰਸ ਸਿੰਘ ਜੀ ਨੇ ਗੁਰਬਾਣੀ ਵਿਆਖਿਆ ਲਈ ਗੁਰਮਤਿ ਸਿਧਾਂਤਾਂ ਨੂੰ ਅਹਿਮੀਅਤ ਦਿੱਤੀ ਹੈ। ਗੁਰਮਤਿ ਸਿਧਾਂਤਾਂ ਦੇ ਦਾਇਰੇ ਵਿਚ ਰਹਿ ਕੇ ਉਹ ਗੁਰਬਾਣੀ ਦੀ ਵਿਆਖਿਆ ਕਰਦੇ ਨਜ਼ਰ ਆਉਂਦੇ ਹਨ। ਜਿੱਥੇ ਕਿਤੇ ਗੁਰਬਾਣੀ/ ਗੁਰਮਤਿ ਸਿਧਾਂਤਾਂ ਤੋਂ ਉਲਟ ਵਿਆਖਿਆ ਹੋਈ ਜਾਪਦੀ ਹੈ, ਉਸ ਨੂੰ ਗੁਰਬਾਣੀ ਹਵਾਲਿਆਂ ਸਹਿਤ ਸਿਧਾਂਤ ਪ੍ਰਤੀਪਾਦਤ ਕਰ ਕੇ ਦਰੁਸਤ ਕਰਦੇ ਹਨ, ਲੱਗਭਗ ਹਰ ਸ਼ਬਦ ਵਿੱਚੋਂ 'ਸਾਰੰਸ਼ ਤੇ ਸਿਧਾਂਤ' ਸਿਰਲੇਖ ਹੇਠ ਗੁਰਮਤਿ ਸਿਧਾਂਤਾਂ ਨੂੰ ਪੇਸ਼ ਕੀਤਾ ਹੈ। ਸ਼ਬਦ ਦੀ ਵਿਆਖਿਆ ਗੁਰਮਤਿ ਸਿਧਾਂਤ ਦੀ ਦ੍ਰਿਸ਼ਟੀ ਨੂੰ ਮੁੱਖ ਰੱਖ ਕੇ ਕੀਤੀ ਗਈ ਹੈ ਅਤੇ ਵਿਆਖਿਆ ਵਿਚ ਗੁਰਮਤਿ ਸਿਧਾਂਤਕਾਰੀ ਦਾ ਨਿਰਮਾਣ ਹੁੰਦਾ ਵੀ ਪ੍ਰਤੀਤ ਹੁੰਦਾ ਹੈ। ਸਿਧਾਂਤਕ ਸਪਸ਼ਟਤਾ ਲਈ ਗੁਰਬਾਣੀ ਦੀਆਂ ਪੰਕਤੀਆਂ ਦੇ ਹਵਾਲਿਆਂ ਨੂੰ ਪ੍ਰਮੁੱਖ ਥਾਂ ਹੈ। ਜਿਵੇਂ- "ਗੁਰੂ ਸਾਹਿਬ ਨੇ ਸਹਜਜੋਗ ਨੂੰ ਸ੍ਰੇਸ਼ਟ ਮੰਨਿਆ ਹੈ। ਜੇ ਜੋਗੀ ਸਹਜ ਗਿਆਨ ਨਾਲ ਭਰਪੂਰ ਨਾਂ ਹੋਵੇ ਤਾਂ ਜਾਣੋ ਉਹ ਹਠ ਜੋਗ ਵਿਚ ਹੀ ਵਿਚਰ ਰਿਹਾ ਹੈ, ਜੋ ਆਵਾਗਵਣ ਵਿਚ ਪਾਉਣ ਵਾਲਾ ਹੈ।

ਗ੍ਰਿਹਸਤ ਛੱਡ ਕੇ ਸੰਨਿਆਸੀ ਬਣ ਜਾਣਾ, ਇਹ ਕੋਈ ਜੋਗਪੁਣਾ ਨਹੀਂ, ਸਦਾ ਗੁਰੂ ਦੇ ਸ਼ਬਦ ਦੀ ਧੁਨੀ ਵਿਚ ਮਸਤ ਰਹਿਣਾ ਹੀ ਜੋਗਪੁਣਾ ਹੈ। ਭਗਤ ਕਬੀਰ ਜੀ ਨੇ ਜੋਗ ਦੇ ਸਿਧਾਂਤ ਨੂੰ ਇੱਕੋ ਪੰਕਤੀ ਵਿਚ ਨਿਰੂਪਣ ਕਰ ਦਿੱਤਾ ਹੈ"[੧੪]:-

*ਸਭ ਜੋਗਤਣ ਰਾਮ ਨਾਮੁ ਹੈ ਜਿਸ ਕਾ ਪਿੰਡੁ ਪਰਾਨਾ॥*
*ਕਹੁ ਕਬੀਰ ਜੇ ਕਿਰਪਾ ਧਾਰੈ ਦੇਇ ਸਚਾ ਨੀਸਾਨਾ॥* *(ਪੰਨਾ ੪੭੭)*

ਗਿਆਨੀ ਜੀ ਨੇ ਟੀਕੇ ਵਿਚ ਨਦਰਿ, ਭਗਤੀ, ਦਇਆ ਆਦਿ ਗੁਰਮਤਿ ਸੰਕਲਪਾਂ 'ਤੇ ਚਾਨਣਾ ਪਾਇਆ ਹੈ।

**੬ ਗੁਰਬਾਣੀ ਦੀ ਗੁਰਬਾਣੀ ਰਾਹੀਂ ਵਿਆਖਿਆ**: ਗਿਆਨੀ ਜੀ ਨੇ ਇਸ ਜੁਗਤ ਨੂੰ ਬਾਖੂਬੀ ਵਰਤਿਆ ਹੈ। ਮੂਲ ਰੂਪ ਵਿਚ ਗੁਰਬਾਣੀ ਉੱਪਰ ਹੀ ਆਧਾਰਿਤ ਟੀਕਾ ਲਿਖ ਰਹੇ ਹਨ। ਜਿੱਥੇ ਕਿਤੇ ਵੀ ਅਰਥਾਂ ਵਿਚ ਦੁਬਿਧਾ ਹੈ, ਉੱਥੇ ਗੁਰਬਾਣੀ ਦੇ ਹਵਾਲੇ ਸਹਿਤ ਅਰਥ ਸਪਸ਼ਟ ਕਰਦੇ ਹਨ ਜਾਂ ਫਿਰ ਸਿਧਾਂਤ ਦੀ ਵਿਆਖਿਆ ਲਈ ਗੁਰਬਾਣੀ ਪ੍ਰਮਾਣ ਦਾ ਪ੍ਰਯੋਗ ਕਰਦੇ ਹਨ। ਜਿਵੇਂ:-

"ਵਾਹਿਗੁਰੂ ਜੀ ਦੇ ਨਾਮ ਸਿਮਰਨ ਤੋਂ ਬਿਨਾ ਜੀਉਣਾ ਕੋਈ ਜੀਵਨ ਨਹੀਂ ਹੈ।"

ਗੁਰਵਾਕ ਹਨ:-

*-ਬਿਨੁ ਨਾਵੈ ਕਿਆ ਜੀਵਨਾ ਫਿਟੁ ਧ੍ਰਿਗੁ ਚਤੁਰਾਈ॥* *(ਪੰਨਾ ੪੨੨)*
*-ਜਲਿ ਜਾਉ ਜੀਵਨੁ ਨਾਮ ਬਿਨਾ॥* *(ਪੰਨਾ ੧੩੩੨)*
*-ਹਰਿ ਬਿਸਰਤ ਸੋ ਮੂਆ॥* *(ਪੰਨਾ ੪੦੭)*

ਗੁਣੀ ਨਿਧਾਨ ਦੇ ਗੁਣ ਗਾਉਣੇ ਹੀ ਸਫਲ ਜੀਵਨ ਦੇ ਸੂਚਕ ਹਨ। ਗੁਰਦੇਵ ਜੀ ਦਾ ਫੁਰਮਾਨ ਹੈ:-

*ਸੋ ਜੀਵਿਆ ਜਿਸੁ ਮਨਿ ਵਸਿਆ ਸੋਇ॥*
*ਨਾਨਕ ਅਵਰੁ ਨ ਜੀਵੈ ਕੋਇ॥*
*ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥* *(ਪੰਨਾ ੧੪੨)*

ਸਿਧਾਂਤ ਇਹ ਹੈ ਕਿ ਨਾਮ ਤੋਂ ਬਿਨਾ ਪਤਿ-ਲਥੀ ਵਾਲਾ ਜੀਵਨ, ਬੇ-ਹਯਾਈ ਵਾਲਾ ਜੀਵਨ ਹੈ। ਸੋ, ਗੁਰੂ ਦੀ ਪ੍ਰਸੰਨਤਾ ਤੇ ਕਿਰਪਾ ਦਾ ਪਾਤਰ ਬਣਨ ਲਈ ਪ੍ਰਭੂ ਦਾ ਸਿਮਰਨ ਕਰਨਾ ਅਤਿ ਜ਼ਰੂਰੀ ਹੈ।

**੭. ਰਹਾਉ ਜੁਗਤ**: ਗਿ. ਹਰਿਬੰਸ ਸਿੰਘ ਜੀ ਦਾ ਨਿਸ਼ਚਾ ਹੈ 'ਰਹਾਉ' ਸੰਬੰਧਿਤ ਸ਼ਬਦ ਦਾ ਕੇਂਦਰੀ ਭਾਵ ਹੁੰਦਾ ਹੈ ਜਿਸ ਬਾਣੀ/ਸ਼ਬਦ ਵਿਚ ਇਹ ਆਉਂਦਾ ਹੈ। ਗਿਆਨੀ ਜੀ ਅਨੁਸਾਰ- "ਗੁਰਬਾਣੀ ਵਿਚ ਰਹਾਉ ਦਾ ਪ੍ਰਯੋਗ ਸ਼ਬਦਾਂ ਦੇ ਆਕਾਰ ਨੂੰ ਮੁੱਖ ਰੱਖ ਕੇ ਨਹੀਂ ਕੀਤਾ ਹੋਇਆ, ਸਗੋਂ ਸ਼ਬਦ ਸਿਧਾਂਤ ਦੇ ਆਕਾਰ ਨੂੰ ਮੁੱਖ ਰੱਖ ਕੇ ਰਹਾਉ ਦੀ ਵੰਡ ਕੀਤੀ ਗਈ ਹੈ। ਸੁਖਮਨੀ ਸਾਹਿਬ, ਪਟੀ, ਦਖਣੀ ਓਅੰਕਾਰ ਅਤੇ ਸਿਧ ਗੋਸਟਿ ਆਦਿ ਵੱਡੇ ਆਕਾਰ ਵਾਲੀਆਂ ਬਾਣੀਆਂ ਵਿਚ ਕੇਵਲ ਇਕ

ਰਹਾਉ ਰੱਖਿਆ ਹੈ ਜਿਸ ਦੇ ਆਲੇ-ਦੁਆਲੇ ਬਾਣੀ ਦਾ ਭਾਵ ਘੁੰਮਦਾ ਹੈ।"[੧੫]

ਸਿਧ ਗੋਸਟਿ ਵਿਚ ਦਰਜ ਰਹਾਉ ਵਾਲੀ ਤੁਕ ਦੀ ਵਿਆਖਿਆ ਕਰਦੇ ਹੋਏ ਲਿਖਦੇ ਹਨ:-

"ਅਰਥ ਇਹ ਰਹਾਉ ਵਾਲੀ ਪੰਕਤੀ 'ਸਿਧ ਗੋਸਟਿ' ਦਾ ਸਾਰ ਹੈ। ਹੁਣ ਗੁਰੂ ਬਾਬਾ ਜੀ ਸਿਧਾਂ ਨੂੰ ਸੰਬੋਧਿਤ ਕਰਦੇ ਹੋਏ ਸਿਧਾਂਤਕ ਨੁਕਤੇ ਨਾਲ ਜੋੜਨ ਲੱਗੇ ਹਨ।"[੧੬]

**੮. ਪ੍ਰਸੰਗ ਜਾਂ ਪ੍ਰਕਰਣ ਜੁਗਤ:** ਗਿ. ਹਰਿਬੰਸ ਸਿੰਘ ਜੀ ਨੇ ਬਾਣੀ ਦੀ ਵਿਆਖਿਆ ਕਰਦੇ ਹੋਏ ਸ਼ਬਦ ਵਿਚ ਚੱਲ ਰਹੇ ਪ੍ਰਸੰਗ ਨੂੰ ਵੀ ਧਿਆਨ ਵਿਚ ਰੱਖਿਆ ਹੈ। ਜਿਵੇਂ ਪ੍ਰਕਰਣ ਅਨੁਸਾਰ 'ਰੰਗਾ' ਪਦ ਦੇ ਕਈ ਅਰਥ ਹੋ ਸਕਦੇ ਹਨ।[੧੭]

**੮.੧** *ਸਫਲ ਏਹਾ ਹੈ ਕਾਰੀ ਜੀਉ॥* *(ਪੰਨਾ ੧੦੮)*

ਤੁਕ ਦੇ ਅਰਥ ਕਰਦੇ ਹੋਏ ਗਿ. ਹਰਿਬੰਸ ਸਿੰਘ ਜੀ ਗੁਰਬਾਣੀ ਵਿਚ ਜਾਰੀ ਪਦ ਦੇ ਵੱਖ- ਵੱਖ ਅਰਥਾਂ ਦੀਆਂ ਪੰਕਤੀਆਂ ਦਿੰਦੇ ਹਨ ਅਤੇ ਲਿਖਦੇ ਹਨ ''ਵਿਸ਼ੇ ਅਨੁਸਾਰ ਕਾਰੀਪਦ ਦੇ ਅਰਥ ਵੱਖ-ਵੱਖ ਹਨ। ਨਿਰਣੈ ਅਧੀਨ ਪੰਕਤੀ ਵਿਚ ਇਸ ਪਦ ਦੇ ਅਰਥ ਦਵਾਈ ਕਰਨ ਨਾਲੋਂ ਕਾਰ ਅਥਵਾ ਕੰਮ ਕਰਨੇ ਵਧੇਰੇ ਢੁਕਦੇ ਹਨ। ਕੀਰਤਨ ਭਾਵ ਜਸ ਕਰਨਾ ਇਸ ਜਨਮ ਦੀ ਸਫਲ ਕਾਰ ਹੈ।"[੧੮]

**੮.੨** *ਨਿੰਦਕੁ ਮੁਆ ਉਪਜਿ ਵਡ ਤਾਪੁ॥* *(ਪੰਨਾ ੧੯੯)*

**ਨਿਰਣੈ:** ਇੱਥੇ ਤਾਪੁ ਪਦ ਦੇ ਅਰਥ ਤਾਪੁ, ਬੁਖਾਰ ਆਦਿ ਨਹੀਂ। ਤਾਪੁ ਦੇ ਅਰਥ ਹਨ ਅੱਗ ਦਾ ਵੱਡਾ ਸੇਕ, ਪ੍ਰਸੰਗਕ ਅਰਥ ਹਨ- ਭੱਠਾ, ਜਿਸ ਵਿਚ ਸੁਲਹੀ ਖਾਨ ਡਿਗ ਕੇ ਸੜ ਮਰਿਆ ਸੀ।"[੧੯]

ਇਸ ਤਰ੍ਹਾਂ ਗੁਰਬਾਣੀ ਦੇ ਪਦਾਂ ਦੇ ਅਰਥ ਪ੍ਰਕਰਣ ਅਨੁਸਾਰ ਬਦਲ ਜਾਂਦੇ ਹਨ। ਇਸ ਜੁਗਤ ਨੂੰ ਗਿਆਨੀ ਜੀ ਦੇ ਟੀਕੇ ਵਿਚ ਚੰਗੀ ਤਰ੍ਹਾਂ ਨਿਭਾਇਆ ਸਮਝ ਪੈਂਦਾ ਹੈ।

**੯. ਲੋਕਧਾਰਾ/ਮੁਹਾਵਰਾ ਜੁਗਤ:** ਗਿ. ਹਰਿਬੰਸ ਸਿੰਘ ਜੀ ਗੁਰਬਾਣੀ ਵਿਚਲੇ ਮੁਹਾਵਰਿਆਂ ਨੂੰ ਸਮਝ ਕੇ ਅਰਥਾਂ ਨੂੰ ਸਾਰਥਕ ਰੂਪ ਦੇਣ ਵਲ ਰੁਚਿਤ ਹਨ। ਉਦਾਹਰਨ ਵਜੋਂ ਅਸੀਂ ਲੈ ਸਕਦੇ ਹਾਂ:

*ਝੂਠਾ ਮੰਗਣੁ ਜੇ ਕੋਈ ਮਾਗੈ॥*
*ਤਿਸ ਕਉ ਮਰਤੇ ਘੜੀ ਨ ਲਾਗੈ॥* *(ਪੰਨਾ ੧੦੯)*

"**ਨਿਰਣੈ:** ਉਪਰੋਕਤ ਕੀਤੇ ਅੱਖਰੀਂ ਅਰਥਾਂ ਨਾਲ ਪਾਠਕਾਂ ਦੀ ਤਸੱਲੀ ਨਹੀਂ ਹੁੰਦੀ। ਕੀ ਜਦੋਂ ਕੋਈ ਮਨੁੱਖ ਝੂਠੀ ਮੰਗ ਮੰਗਦਾ ਹੈ ਉਹ ਉਸੇ ਵੇਲੇ ਸੱਚ-ਮੁੱਚ ਮਰ ਜਾਂਦਾ ਹੈ? ਉੱਤਰ ਨਾਂਹ ਵਿਚ ਹੀ ਹੋਵੇਗਾ। ਸੰਸਾਰੀ ਜੀਵ ਰੋਜ਼ ਹੀ ਝੂਠੀਆਂ ਮੰਗਾਂ ਮੰਗਦੇ ਰਹਿੰਦੇ ਹਨ, ਪਰ ਉਹ ਉਸੇ ਵੇਲੇ ਨਹੀ ਮਰਦੇ ਅਸਲ ਵਿਚ ਇੱਥੇ "ਤਿਸ ਕਉ ਮਰਤੇ ਘੜੀ ਨ ਲਾਗੈ" ਇਕ ਮੁਹਾਵਰੇ ਦੇ ਰੂਪ ਵਿਚ ਵਰਤਿਆ ਗਿਆ ਹੈ, ਭਾਵ ਉਹ ਝੂਠੀ ਮੰਗ ਦੇ ਫਲ ਸਰੂਪ ਮਰ ਕੇ ਮਿੱਟੀ ਹੋ ਜਾਂਦਾ ਹੈ, ਸ਼ਰਮਸਾਰ ਹੁੰਦਾ

ਹੈ। ''[੨੦]

**੧੦. ਸਾਖੀ ਜੁਗਤ:** ਗਿ. ਹਰਿਬੰਸ ਸਿੰਘ ਜੀ ਨੇ ਪਰੰਪਰਾਗਤ ਵਿਆਖਿਆ ਦੀ ਤਰ੍ਹਾਂ ਗੁਰਬਾਣੀ ਨੂੰ ਸਾਖੀ ਪ੍ਰਮਾਣ ਨਾਲ ਸਮਝਾਉਣ ਦੀ ਜੁਗਤ ਨੂੰ ਵਰਤਿਆ ਹੈ। ਇਹ ਸਾਖੀਆਂ ਜ਼ਿਆਦਾਤਰ ਗੁਰਮੁਖੀ ਸਿੱਖ ਇਤਿਹਾਸਿਕ ਸ੍ਰੋਤਾਂ ਵਿਚੋਂ ਲਈਆਂ ਗਈਆਂ ਹਨ।

**੧੦.੧** *ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ॥* *(ਪੰਨਾ ੧੪੩)*

ਦੀ ਵਿਆਖਿਆ ਕਰਦੇ ਹੋਏ ਤਵਾਰੀਖ ਗੁਰੂ ਖਾਲਸਾ ਦੇ ਹਵਾਲੇ ਨਾਲ ਭਾਈ ਬਿਧੀ ਚੰਦ ਜੀ ਦੀ ਸਾਖੀ ਦਰਜ ਕੀਤੀ ਗਈ ਹੈ।[੨੧]

**੧੦.੨** *ਮੂਰਖ ਗੰਢੁ ਪਵੈ ਮੁਹਿ ਮਾਰ॥* *(ਪੰਨਾ ੧੪੩)*

ਇਸ ਪੰਕਤੀ ਦੇ ਅਰਥਾਂ ਨੂੰ ਸਪਸ਼ਟ ਕਰਦੇ ਹੋਏ ੨ ਸਾਖੀਆਂ ਦਿੱਤੀਆਂ ਹਨ।[੨੨] ਇਸੇ ਤਰ੍ਹਾਂ ਹੋਰ ਵੀ ਕਈ ਜੁਗਤਾਂ ਇਸ ਟੀਕੇ ਵਿਚ ਵਰਤ ਕੇ ਗੁਰਬਾਣੀ ਦੀ ਵਿਆਖਿਆ ਕੀਤੀ ਗਈ ਹੈ। ਗੁਰਬਾਣੀ ਦੀ ਟੀਕਾਕਾਰੀ ਵਿਚ ਇਹ ਸੰਪੂਰਨ ਸਟੀਕ ਇਹ ਲਾਭਦਾਇਕ ਤੇ ਮਹੱਤਵਪੂਰਨ ਕਾਰਜ ਹੈ।

**ਹਵਾਲੇ :**


੧. *ਦਰਸ਼ਨ ਨਿਰਣੈ* (ਪਹਿਲੀ ਪੋਥੀ), ਆਦਿ ਕਥਨ, ਪੰਨਾ ੧੭.

੨. -*ਉਹੀ*- ਪ੍ਰੇਰਨਾ, ਪੰਨਾ ੨੨.

੩. -*ਉਹੀ*- ਗੁਰਬਾਣੀ, ਪੰਨਾ, ੫੩.

੪. -*ਉਹੀ*- ਪੰਨਾ, ੫੩.

੫. -*ਉਹੀ*- ਪੋਥੀ ਚੌਥੀ, ਪੰਨਾ ੩੫੬.

੬. -*ਉਹੀ*- ਪੋਥੀ ਤੀਜੀ, ਪੰਨਾ ੬੩੮.

੭. -*ਉਹੀ*- ਪੋਥੀ ਪਹਿਲੀ, ਪੰਨਾ ੪੦੨.

੮. -*ਉਹੀ*- ਪੋਥੀ ਛੇਵੀਂ, ਪੰਨਾ ੨੦੯.

੯. -*ਉਹੀ*- ਪੋਥੀ ਪਹਿਲੀ, ਪੰਨਾ ੫੧.

੧੦. -*ਉਹੀ*- ਪੋਥੀ ਦੂਜੀ, ਪੰਨਾ ੨੬੩.

੧੧. -*ਉਹੀ*- ਪੋਥੀ ਨੌਂਵੀ, ਪੰਨਾ ੪੩੫.

੧੨. -*ਉਹੀ*- ਪੋਥੀ ਸੱਤਵੀਂ, ਪੰਨਾ ੧੯੮.

੧੩. -*ਉਹੀ*- ਪੋਥੀ ਪੰਜਵੀਂ, ਪੰਨਾ ੩੫੮-੫੯.

੧੪. -*ਉਹੀ*- ਪੋਥੀ ਪੰਜਵੀਂ, ਪੰਨਾ ੧੪੫.

੧੫. -*ਉਹੀ*- ਪੋਥੀ ਪੰਜਵੀਂ, ਪੰਨਾ ੩੭.

੧੬. -*ਉਹੀ*- ਪੋਥੀ ਦੂਜੀ, ਪੰਨਾ ੫੩੯.

੧੭. -*ਉਹੀ*- ਪੋਥੀ ਦੂਜੀ, ਪੰਨਾ ੮੫.

੧੮. -*ਉਹੀ*- ਪੋਥੀ ਦੂਜੀ, ਪੰਨਾ ੧੮੦.

੧੯. -*ਉਹੀ*- ਪੋਥੀ ਤੀਜੀ, ਪੰਨਾ ੩੩੪.

੨੦. -*ਉਹੀ*- ਪੋਥੀ ਦੂਜੀ, ਪੰਨਾ ੧੯੪.

੨੧. -*ਉਹੀ*- ਪੋਥੀ ਦੂਜੀ, ਪੰਨਾ ੫੩੪.

੨੨. -*ਉਹੀ*- ਪੋਥੀ ਦੂਜੀ, ਪੰਨਾ ੫੩੨.

# ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ

*-ਬੀਬੀ ਜਸ਼ਨਪ੍ਰੀਤ ਕੌਰ**

ਮੋਹ-ਮਾਇਆ ਦੇ ਅਧੀਨ ਰਹਿਣ ਵਾਲੇ ਮਨੁੱਖ ਦਾ ਆਚਰਨ ਵੀ ਮੋਹ-ਮਾਇਆ ਨਾਲ ਇਕ-ਮਿਕ ਹੋ ਜਾਂਦਾ ਹੈ। ਫਿਰ ਉਸ ਦਾ ਮਨੋਰਥ ਧਨ-ਪਦਾਰਥ ਆਦਿ ਇਕੱਤਰ ਕਰਨਾ ਹੀ ਬਣ ਜਾਂਦਾ ਹੈ। ਐਸ਼-ਓ-ਆਰਾਮ ਭਾਲਦਾ ਹੋਇਆ ਮਨੁੱਖ ਮਾੜੇ ਕੰਮ ਕਰਨ ਤੋਂ ਵੀ ਗੁਰੇਜ਼ ਨਹੀਂ ਕਰਦਾ। ਅੱਜ ਦੇ ਤਕਨੀਕੀ ਯੁੱਗ ਨੇ ਮਨੁੱਖ ਨੂੰ ਹਰ ਪ੍ਰਕਾਰ ਦਾ ਸੁਖ ਬਖ਼ਸ਼ਿਆ ਹੈ, ਇਨ੍ਹਾਂ ਸੁਖਾਂ ਦੀ ਪ੍ਰਾਪਤੀ ਲਈ ਮਨੁੱਖ ਕੋਲ ਪੈਸਾ ਹੋਣਾ ਜ਼ਰੂਰੀ ਹੈ। ਪੈਸਾ ਕਮਾਉਣ ਲਈ ਮਨੁੱਖ ਹਰ ਸੰਭਵ ਜਾਂ ਅਸੰਭਵ ਕਾਰਜ ਕਰਨ ਲਈ ਤਿਆਰ-ਬਰ-ਤਿਆਰ ਰਹਿੰਦਾ ਹੈ। ਅੱਜ ਦੇ ਸਮੇਂ ਵਿਚ ਵਧਦੀ ਬੇਰੁਜ਼ਗਾਰੀ, ਨਸ਼ੀਲੀਆਂ ਵਸਤੂਆਂ ਦਾ ਸੇਵਨ, ਕਿੱਤਿਆਂ ਦੀ ਘਾਟ ਨੇ ਮਨੁੱਖ ਨੂੰ ਨਿਰਘੀ ਬਣਾ ਦਿੱਤਾ ਹੈ ਅਤੇ ਉਹ ਗਿਆਨ-ਇੰਦਰੀਆਂ ਦੇ ਆਖੇ ਲੱਗ ਕੇ ਵਿਕਾਰਾਂ ਵਿਚ ਫਸ ਰਿਹਾ ਹੈ। ਦੁਨਿਆਵੀ ਪਦਾਰਥਾਂ ਵਿਚ ਉਲਝੇ ਮਨੁੱਖ ਨੇ ਰਿਸ਼ਤਿਆਂ ਨੂੰ ਤਾਰ-ਤਾਰ ਕਰ ਦਿੱਤਾ ਹੈ। ਲੱਚਰ ਗਾਇਕੀ, ਮਨੋਰੰਜਨ ਦੇ ਸਾਧਨਾਂ ਨੇ ਮਨੁੱਖ ਨੂੰ ਨੈਤਿਕ ਕੀਮਤਾਂ ਤੋਂ ਕੋਹਾਂ ਦੂਰ ਕਰ ਦਿੱਤਾ ਹੈ। ਇਸ ਅਨੈਕਿਤਾ ਕਾਰਨ ਮਨੁੱਖ ਦਾ ਮਾਨਸਿਕ ਸੰਤੁਲਨ ਬਿਲਕੁਲ ਵਿਗੜ ਚੁੱਕਿਆ ਹੈ। ਉਸ ਅੰਦਰ ਰਿਸ਼ਤਿਆਂ ਪ੍ਰਤੀ ਕਿਸੇ ਵੀ ਪ੍ਰਕਾਰ ਦੀ ਸ਼ਰਮ ਨਹੀਂ ਰਹੀ। ਸ੍ਰੀ ਗੁਰੂ ਨਾਨਕ ਦੇਵ ਸਾਹਿਬ ਨੇ ਇਸਤਰੀ ਨੂੰ ਉੱਚਾ ਸਥਾਨ ਦੁਆਇਆ, ਪਰ ਅੱਜ ਉਸੇ ਇਸਤਰੀ ਦਾ ਸ਼ੋਸ਼ਣ ਹੋ ਰਿਹਾ ਹੈ, ਉਸ ਦਾ ਕੁੱਖ ਵਿਚ ਕਤਲ-ਏ-ਆਮ ਕੀਤਾ ਜਾ ਰਿਹਾ ਹੈ। ਜਿਨ੍ਹਾਂ ਹਿੰਦੂ ਕੁਰੀਤੀਆਂ ਦਾ ਗੁਰੂ ਸਾਹਿਬਾਨ ਨੇ ਪੁਰਜ਼ੋਰ ਵਿਰੋਧ ਕੀਤਾ ਉਹ ਸਭ ਅਜੋਕੇ ਵਿਗਿਆਨਕ ਯੁੱਗ ਵਿਚ ਘਰ ਕਰ ਗਈਆਂ ਹਨ। ਦੁਨਿਆਵੀ ਪਦਾਰਥਾਂ ਦੀ ਘਾਟ ਨਾ ਹੋਣ ਕਰਕੇ ਮਨੁੱਖ ਹੰਕਾਰਿਆ ਫਿਰਦਾ ਹੈ। ਸਾਇੰਸ ਨੇ ਲੋਕਾਂ ਨੂੰ ਧਰਮ ਤੋਂ ਬੇਮੁਖ ਕਰ ਦਿੱਤਾ ਹੈ। ਨੌਜਵਾਨ ਪੀੜ੍ਹੀ ਨੇ ਆਪਣਾ ਸਰੂਪ ਵਿਗਾੜ ਲਿਆ ਹੈ ਅਤੇ ਅਨੈਤਿਕ ਹੋ ਰਹੀ ਹੈ। ਧਰਮ-ਸਥਾਨਾਂ ਦੀ ਜਗ੍ਹਾ ਅਖੌਤੀ ਬਾਬਿਆਂ ਦੇ ਡੇਰਿਆਂ ਨੇ ਲੈ ਲਈ ਹੈ ਅਤੇ ਉਹ ਲੋਕਾਂ ਨੂੰ ਭਰਮਾ ਕੇ ਆਪਣੇ ਸੁਖ-ਆਰਾਮ ਬਣਾ ਰਹੇ ਹਨ। ਮਨੁੱਖ ਹੀ ਮਨੁੱਖ ਨਾਲ ਈਰਖਾ ਕਰੀ ਜਾਂਦਾ ਹੈ। ਧਰਮਾਂ ਦੇ ਨਾਂ 'ਤੇ ਦੇਸ਼ਾਂ ਵਿਚ ਯੁੱਧ ਛਿੜ ਰਹੇ ਹਨ। ਭਗਤ ਸ਼ੇਖ਼ ਫਰੀਦ ਜੀ ਫੁਰਮਾਉਂਦੇ ਹਨ- ਹੇ ਮਾਨਵ! ਜੇ ਤੂੰ ਖ਼ੁਦ ਨੂੰ ਸਮਝਦਾਰ, ਸੁਲਝਿਆ ਹੋਇਆ ਸਮਝਦਾ ਹੈਂ, ਤਾਂ ਹੋਰਾਂ ਬਾਰੇ ਮੰਦਾ ਨਾ ਬੋਲ। ਆਪਣੇ ਆਪ ਨੂੰ ਸੁਲਝਿਆ ਮੰਨਣ ਤੋਂ ਪਹਿਲਾਂ ਇਹ ਵੇਖ ਜੋ ਕਰਮ ਤੂੰ ਕਰ ਰਿਹਾ ਹੈਂ ਕੀ ਉਹ ਸਹੀ ਹਨ? ਕੀ ਤੂੰ ਸੱਚੇ ਗੁਰੂ ਦੇ ਲੜ ਲੱਗਿਆ ਹੈਂ? ਭਗਤ ਜੀ ਦਾ ਫੁਰਮਾਨ ਹੈ

*ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥*
*ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥* *(ਪੰਨਾ ੧੩੭੮)*

ਕੁਦਰਤੀ ਨਜ਼ਾਰੇ ਪਰਮਾਤਮਾ ਦੇ ਹੁਕਮ ਅਧੀਨ ਕਾਰਜ ਕਰ ਰਹੇ ਹਨ। ਹਰ ਸ਼ੈਅ

**ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫ਼ਤਿਹਗੜ੍ਹ ਸਾਹਿਬ। ਮੋ: +੯੧੯੧੧੫੧-੭੭੧੪੧*

ਪਰਮ-ਤੱਤ ਦੁਆਰਾ ਦਰਸਾਏ ਨਿਯਮਾਂ ਅਨੁਸਾਰ ਚੱਲਦੀ ਹੈ। ਅਜੋਕੇ ਮਨੁੱਖ ਨੇ ਤਕਨੀਕੀ ਯੁੱਗ ਅਧੀਨ ਹੋ ਕੇ ਕੁਦਰਤ ਨਾਲ ਛੇੜ-ਛਾੜ ਕਰਨੀ ਅਰੰਭ ਕਰ ਦਿੱਤੀ ਹੈ ਜਿਸ ਕਾਰਨ ਉਸ ਦਾ ਵਿਨਾਸ਼ ਹੋ ਰਿਹਾ ਹੈ। ਪਰਮਾਤਮਾ ਦੀ ਰਚੀ ਜੋ ਵਸਤੂ ਉਸ ਦੇ ਨਿਯਮਾਂ ਤੋਂ ਉਲਟ ਚੱਲਦੀ ਹੈ ਉਸ ਦਾ ਨਾਸ਼ ਅਨਿਵਾਰੀ ਹੈ। ਸੂਰਜ, ਚੰਨ, ਧਰਤੀ, ਗ੍ਰਹਿ, ਦਿਨ, ਰਾਤ, ਸਭ ਪਰਮਾਤਮਾ ਦੇ ਬਣਾਏ ਨਾਮ ਅਨੁਸਾਰ ਕਾਰਜ ਕਰ ਰਹੇ ਹਨ। ਇਨ੍ਹਾਂ ਕੁਦਰਤੀ ਨਜ਼ਾਰਿਆਂ ਦੇ ਖੁਦਮੁਖਤਿਆਰ ਹੋਣ ਨਾਲ ਸਮਾਂ ਦੁਖਦਾਈ ਹੋ ਸਕਦਾ ਹੈ। ਇਸ ਲਈ ਸਾਰੇ ਪ੍ਰਭੂ ਦੇ ਭਾਣੇ ਵਿਚ ਰਹਿ ਕੇ ਮਰਯਾਦਾ ਬਣਾਈ ਰੱਖਦੇ ਹਨ:

*ਭੈ ਵਿਚਿ ਪਵਣੁ ਵਹੈ ਸਦਵਾਉ॥*
*ਭੈ ਵਿਚਿ ਚਲਹਿ ਲਖ ਦਰੀਆਉ॥*
*ਭੈ ਵਿਚਿ ਅਗਨਿ ਕਢੈ ਵੇਗਾਰਿ॥*
*ਭੈ ਵਿਚਿ ਧਰਤੀ ਦਬੀ ਭਾਰਿ॥* *(ਪੰਨਾ ੪੬੪)*

ਸਿਰਫ ਇਕ ਨਿਰੰਕਾਰ ਹੀ ਹੈ ਜੋ ਕਿਸੇ ਦੇ ਅਧੀਨ ਨਹੀਂ ਹੈ, ਵਰਨਾ ਸਾਰੇ ਹੀ ਜੀਵਾਂ ਦੇ ਮੱਥੇ 'ਤੇ ਭੈਅ ਰੂਪੀ ਲੇਖ ਲਿਖੇ ਹੋਏ ਹਨ, ਕਿਉਂਕਿ ਪਰਮਾਤਮਾ ਦਾ ਨਿਯਮ ਹੀ ਅਜਿਹਾ ਹੈ ਕਿ ਸਭ ਨੂੰ ਉਸ ਦਾ ਹੁਕਮ ਮੰਨਣਾ ਪੈਂਦਾ ਹੈ:

*ਸਗਲਿਆ ਭਉ ਲਿਖਿਆ ਸਿਰਿ ਲੇਖੁ॥*
*ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ॥* *(ਪੰਨਾ ੪੬੪)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਉਪਦੇਸ਼ ਹੈ ਕਿ ਮਨੁੱਖੀ ਜਾਮਾ ਪਰਮ - ਤੱਤ ਦੇ ਹੁਕਮ ਅਨੁਸਾਰ ਪ੍ਰਾਪਤ ਹੁੰਦਾ ਹੈ ਅਤੇ ਸਾਡੇ ਸਰੀਰ ਦਾ ਤੁਰਨਾ-ਫਿਰਨਾ ਵੀ ਮਰਯਾਦਾ ਅਧੀਨ ਹੈ, ਕਿਉਂਕਿ ਜਦੋਂ ਤਕ ਪ੍ਰਭੂ ਦਾ ਹੁਕਮ ਹੈ, ਉਦੋਂ ਤਕ ਹੀ ਸਰੀਰ ਵਿਚ ਪ੍ਰਾਣ ਹਨ। ਪਰਮਾਤਮਾ ਦੀ ਰਜ਼ਾ ਵਿਚ ਰਹਿਣ ਲਈ ਮਨੁੱਖ ਨੂੰ ਸੁਚੱਜੀ ਜੀਵਨ-ਜਾਚ ਧਾਰਨ ਕਰਨੀ ਪੈਂਦੀ ਹੈ। ਉਸ ਦਾ ਵਿਵਹਾਰ ਸੱਚਾ-ਸੁੱਚਾ ਅਤੇ ਇੱਜ਼ਤ ਭਰਪੂਰ ਹੋਣਾ ਚਾਹੀਦਾ ਹੈ। ਸੱਚਾ-ਸੁੱਚਾ ਕਿਰਦਾਰ ਉਹੀ ਹੁੰਦਾ ਹੈ ਜਿਸ ਵਿਚ ਪਰਮਾਤਮਾ ਦੀ ਇੱਛਾ ਜ਼ਾਹਿਰ ਹੁੰਦੀ ਹੈ:

*ਜੋ ਤੁਧੁ ਭਾਵੈ ਸਾਈ ਭਲੀ ਕਾਰ॥* *(ਪੰਨਾ ੩)*

ਅਧਿਆਤਮਿਕ ਪਦਵੀ ਪ੍ਰਾਪਤ ਕਰਨੀ ਅਤੇ ਨੈਤਿਕਤਾ ਦੇ ਰਾਹ 'ਤੇ ਤੁਰਨਾ ਦਰਸ਼ਨ-ਸ਼ਾਸਤਰ ਦੇ ਵਿਸ਼ੇ ਹਨ ਜਿਨ੍ਹਾਂ ਦਾ ਵੱਧ ਤੋਂ ਵੱਧ ਅਧਿਐਨ ਕਰਨ ਨਾਲ ਇਸ ਪ੍ਰਤੀ ਰੁਚੀ ਹੋਰ ਵੀ ਵਧਦੀ ਜਾਂਦੀ ਹੈ। ਧਰਮ ਅਤੇ ਸਦਾਚਾਰ ਦਾ ਆਪਸ ਵਿਚ ਗੂੜ੍ਹਾ ਸੰਬੰਧ ਹੈ। ਇਕ-ਦੂਜੇ ਬਿਨਾ ਦੋਹਾਂ ਦੇ ਅਰਥ ਵਿਅਰਥ ਹਨ। ਜੇਕਰ ਧਰਮ ਨੂੰ ਗ੍ਰਹਿਣ ਕਰਨਾ ਹੈ ਤਾਂ ਚੰਗਾ ਆਚਰਨ ਗ੍ਰਹਿਣ ਕਰਨਾ ਪਵੇਗਾ ਅਤੇ ਜੇਕਰ ਅਸੀਂ ਚੰਗੇ ਕਿਰਦਾਰ ਦੇ ਮਾਲਕ ਹਾਂ ਤਾਂ ਅਸੀਂ ਆਪ ਮੁਹਾਰੇ ਧਰਮ ਦੇ ਰਾਹ ਉੱਤੇ ਤੁਰ ਪਵਾਂਗੇ। ਅਧਿਆਤਮਿਕ ਤਰੱਕੀ ਦੀ ਪ੍ਰਾਪਤੀ ਲਈ ਪ੍ਰਭੂ ਦੀ ਬੰਦਗੀ ਨਾਲ-ਨਾਲ ਨੇਕ ਅਤੇ ਚੰਗਾ ਵਿਵਹਾਰ ਧਾਰਨ ਕਰਨਾ ਵੀ ਜ਼ਰੂਰੀ ਹੈ:

*ਸਭਿ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥* *(ਪੰਨਾ ੪)*

ਵਿਸ਼ਲੇਸ਼ਣਾਤਮਕ ਦ੍ਰਿਸ਼ਟੀ ਤੋਂ ਅਧਿਐਨ ਕਰਨ ਨਾਲ ਪਤਾ ਚਲਦਾ ਹੈ ਕਿ ਈਸ਼ਵਰ ਨਾਲ ਜੁੜਨ ਦਾ ਮਾਰਗ ਨੇਕ ਅਤੇ ਸੱਚਾ ਕਿਰਦਾਰ ਹੀ ਵਿਖਾ ਸਕਦਾ ਹੈ। ਇਕ ਸੱਭਿਆਚਾਰ ਅਧੀਨ ਕਈ ਪ੍ਰਕਾਰ ਦੇ ਸਮਾਜ ਵਿਚਰ ਰਹੇ ਹੁੰਦੇ ਹਨ ਜਿਨ੍ਹਾਂ ਨੇ ਆਪਣੇ ਧਰਮ ਦੀਆਂ ਕਦਰਾਂ-ਕੀਮਤਾਂ, ਰੀਤੀ-ਰਿਵਾਜਾਂ ਦੇ ਅਨੁਸਾਰ ਜੀਵਨ-ਜਾਚ ਧਾਰਨ ਕੀਤੀ ਹੁੰਦੀ ਹੈ। ਨੈਤਿਕ ਕਦਰਾਂ-ਕੀਮਤਾਂ ਦੇ ਅਧੀਨ ਮਨੁੱਖ ਦਾ ਚੰਗਾ ਅਤੇ ਗੁਣਾਂ ਨਾਲ ਭਰਪੂਰ ਵਿਵਹਾਰ ਸ਼ਾਮਲ ਕੀਤਾ ਜਾਂਦਾ ਹੈ ਜੋ ਸਮਾਜ ਨੂੰ ਅਗਾਂਹ-ਵਧੂ ਸੇਧ ਦਿੰਦਾ ਹੈ। ਨੈਤਿਕ ਕਦਰਾਂ-ਕੀਮਤਾਂ ਦੀ ਗੱਲ ਕਰਨ ਤੋਂ ਪਹਿਲਾਂ ਨੈਤਿਕਤਾ ਦੀ ਪਰਿਭਾਸ਼ਾ ਉੱਤੇ ਇਕ ਨਜ਼ਰ ਮਾਰ ਲਈ ਜਾਵੇ। ਵੱਖ-ਵੱਖ ਧਰਮਾਂ, ਵਿਦਵਾਨਾਂ ਨੇ ਨੈਤਿਕਤਾ ਦੀ ਪਰਿਭਾਸ਼ਾ ਕੁਝ ਇਸ ਤਰ੍ਹਾਂ ਪੇਸ਼ ਕੀਤੀ ਹੈ: "ਨੈਤਿਕਤਾ ਦਾ ਅੰਗਰੇਜ਼ੀ ਅਨੁਵਾਦ 'Ethics' ਹੈ। ਐਥਿਕ ਸ਼ਬਦ ਯੂਨਾਨੀ ਸ਼ਬਦ ਈਥੋਸ ਤੋਂ ਨਿਕਲਿਆ ਹੈ ਜਿਸ ਦੇ ਅਰਥ ਰਿਵਾਜ, ਵਰਤੋਂ ਤੇ ਸੁਭਾਉ ਦੇ ਹਨ।"[੧] "ਰਿਗਵੇਦ ਵਿਚ ਰਿਤ ਸ਼ਬਦ ਨੈਤਿਕ ਨਿਯਮ ਲਈ ਵਰਤਿਆ ਜਾਂਦਾ ਹੈ। ਰਿਤ ਬ੍ਰਹਿਮੰਡ ਦੀ ਇਕ ਵਿਵਸਥਾ ਹੈ, ਨੀਤੀ ਪ੍ਰਚਾਲਣ ਦਾ ਇਕ ਪ੍ਰਬੰਧ। ਇਸ ਦਾ ਉਲਟ ਅਨਰਿਤ (ਝੂਠ) ਹੈ। ਰਿਤ ਸੱਚਾਈ ਹੈ।"[੨] "ਅਰਬੀ, ਫ਼ਾਰਸੀ ਅਤੇ ਉਰਦੂ ਜ਼ੁਬਾਨਾਂ ਵਿਚ ਨੈਤਿਕਤਾ ਨੂੰ 'ਅਖ਼ਲਾਕ' ਕਹਿੰਦੇ ਹਨ। ਇਸਲਾਮ ਵਿਚ ਸਭ ਤੋਂ ਵੱਧ ਅਖ਼ਲਾਕ ਉੱਤੇ ਜ਼ੋਰ ਦਿੱਤਾ ਗਿਆ ਹੈ। ਕੁਰਆਨ ਵਿਚ ਉਨ੍ਹਾਂ ਸਾਰੀਆਂ ਨੈਤਿਕ ਗੱਲਾਂ ਦਾ ਜ਼ਿਕਰ ਕਰਦਿਆਂ ਜਿਨ੍ਹਾਂ ਨੂੰ ਅਸੀਂ ਨੈਤਿਕ ਮੰਨਦੇ ਹਾਂ ਆਖਿਰ ਵਿਚ ਕਿਹਾ ਗਿਆ ਹੈ ਕਿ ਸਭ ਤੋਂ ਵੱਡੀ ਅਨੈਤਿਕਤਾ ਰੱਬ ਤੋਂ ਬੇਮੁਖ ਹੋਣਾ ਹੈ।"[੩] ਨੈਤਿਕ ਕਦਰਾਂ-ਕੀਮਤਾਂ ਮਨੁੱਖ ਦੇ ਅਧਿਆਤਮਿਕ ਵਿਕਾਸ ਲਈ ਜ਼ਰੂਰੀ ਹਨ। ਹਰ ਇਕ ਸਮਾਜ ਇਨ੍ਹਾਂ ਤੋਂ ਪ੍ਰਭਾਵਿਤ ਹੁੰਦਾ ਹੈ। ਸਮਾਜ-ਸੁਧਾਰਕਾਂ ਨੇ ਅਮਾਨਵੀ ਸਮਾਜ ਵਿਚ ਵਿਚਰਦੇ ਮਨੁੱਖ ਦਾ ਜੀਵਨ ਪੱਧਰ ਉੱਚਾ ਚੁੱਕ ਕੇ ਮਾਨਵਵਾਦੀ ਹੋਣ ਦਾ ਸੰਦੇਸ਼ ਦਿੱਤਾ ਹੈ। ਨੈਤਿਕਤਾ ਸ਼ਬਦ ਲਈ ਗੁਰਬਾਣੀ ਵਿਚ ਸਦਾਚਾਰ ਸ਼ਬਦ ਦੀ ਵਰਤੋਂ ਕੀਤੀ ਗਈ ਹੈ। "ਸਦਾਚਾਰ ਸ਼ਬਦ ਦੋ ਸਬਦਾਂ ਦੇ ਮੇਲ ਤੋਂ ਬਣਿਆ ਹੈ: ਸਚ + ਆਚਾਰ ਅਰਥਾਤ ਚੰਗਾ ਆਚਾਰ, ਚੰਗਾ ਚਾਲ ਚਲਣ, ਚੰਗਾ ਵਿਹਾਰ ਆਦਿ।"[੪] "ਲਿੱਲੀ ਨੀਤੀ ਸ਼ਾਸਤਰ ਨੂੰ ਸਮਾਜ ਵਿਚ ਰਹਿੰਦੇ ਹੋਏ ਮਨੁੱਖਾਂ ਦੇ ਆਚਾਰ ਦਾ ਮਾਨਕੀ ਅਧਿਐਨ ਸਵੀਕਾਰ ਕਰਦਾ ਹੈ।"[੫]

ਸਿੱਖ ਧਰਮ ਦਾ ਆਗਮਨ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਨਾਲ ਹੋਇਆ। ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਪ੍ਰਕਾਸ਼ ਸਮੇਂ ਸੰਸਾਰ ਵਿਚ ਅਰਾਜਕਤਾ ਫੈਲੀ ਹੋਈ ਸੀ। ਮੁਸਲਮਾਨ ਆਪਣੇ ਉਦੇਸ਼ ਤੋਂ ਭਟਕ ਚੁੱਕੇ ਸਨ। ਪੰਡਿਤ ਵਰਗ ਨੇ ਆਪਣੇ ਹਿੱਤ ਲਈ ਸਮਾਜ ਨੂੰ ਚਾਰ ਸ਼੍ਰੇਣੀਆਂ ਵਿਚ ਵੰਡ ਕੇ ਜਾਤੀ ਭੇਦ-ਭਾਵ ਨੂੰ ਜਨਮ ਦਿੱਤਾ। ਕੂੜ ਦੀ ਕੰਧ ਨੇ ਮਨੁੱਖੀ ਸੋਚ ਨੂੰ ਅਨੈਤਿਕਤਾ ਦੇ ਚੌਗਿਰਦੇ ਅੰਦਰ ਬੰਦ ਕਰ ਦਿੱਤਾ ਸੀ:

*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਿਆ ਖਹਿ ਮਰਦੇ ਬਾਮ੍ਹਣਿ ਮਉਲਾਣੇ।* *(ਵਾਰ ੧:੨੧)*

ਅਖੌਤੀ ਸ਼ੂਦਰਾਂ ਨਾਲ ਬੁਰਾ ਵਿਵਹਾਰ ਕਰ ਕੇ ਉਨ੍ਹਾਂ ਦਾ ਜੀਵਨ-ਪੱਧਰ ਇੰਨਾ ਨੀਵਾਂ ਕਰ ਦਿੱਤਾ ਸੀ ਕਿ ਉਹ ਆਪਣੇ ਅਧਿਕਾਰਾਂ ਦੀ ਪ੍ਰਾਪਤੀ ਲਈ ਉੱਚ ਸ਼੍ਰੇਣੀ ਦਾ

ਵਿਰੋਧ ਕਰਨ ਤੋਂ ਵੀ ਗੁਰੇਜ਼ ਕਰਦੇ ਸਨ। ਹਰ ਪਾਸੇ ਝੂਠ ਦਾ ਬੋਲਬਾਲਾ ਸੀ। ਫੋਕਟ ਵਹਿਮ-ਭਰਮ, ਪਖੰਡਵਾਦ ਸਮਾਜ ਦਾ ਨਾਸ਼ ਕਰ ਰਹੇ ਸਨ। ਬ੍ਰਾਹਮਣ ਮੰਤਰਾਂ ਨੂੰ ਪੜ੍ਹਨ ਉੱਤੇ ਆਪਣਾ ਅਧਿਕਾਰ ਮੰਨਦੇ ਸਨ ਅਤੇ ਅਛੌਤੀ ਸ਼ੂਦਰਾਂ ਨੂੰ ਇਹ ਕਹਿ ਕੇ ਦੁਰਕਾਰ ਦਿੱਤਾ ਜਾਂਦਾ ਸੀ ਕਿ ਪਿਛਲੇ ਜਨਮ ਵਿਚ ਕੀਤੇ ਮਾੜੇ ਕਰਮਾਂ ਦਾ ਦੁਖ ਉਹ ਭੋਗ ਰਹੇ ਹਨ ਅਤੇ ਮੁਕਤੀ ਦੀ ਪ੍ਰਾਪਤੀ ਲਈ ਉਨ੍ਹਾਂ ਨੂੰ ਉੱਚੀ ਕੁਲ ਵਿਚ ਜਨਮ ਲੈਣਾ ਪਵੇਗਾ। ਭ੍ਰਿਸ਼ਟ ਹੋ ਚੁੱਕੇ ਸਮਾਜ ਪ੍ਰਤੀ ਗੁਰਬਾਣੀ ਵਿਚ ਫੁਰਮਾਨ ਹੈ:

*ਕਲਿ ਕਲਵਾਲੀ ਕਾਮੁ ਮਦੁ ਮਨੂਆ ਪੀਵਣਹਾਰੁ॥*
*ਕ੍ਰੋਧ ਕਟੋਰੀ ਮੋਹਿ ਭਰੀ ਪੀਲਾਵਾ ਅਹੰਕਾਰੁ॥*
*ਮਜਲਸ ਕੂੜੇ ਲਬ ਕੀ ਪੀ ਪੀ ਹੋਇ ਖੁਆਰੁ॥*
*ਕਰਣੀ ਲਾਹਣਿ ਸਤੁ ਗੁੜੁ ਸਚੁ ਸਰਾ ਕਰਿ ਸਾਰੁ॥*
*ਗੁਣ ਮੰਡੇ ਕਰਿ ਸੀਲੁ ਘਿਉ ਸਰਮੁ ਮਾਸੁ ਆਹਾਰੁ॥*
*ਗੁਰਮੁਖਿ ਪਾਈਐ ਨਾਨਕਾ ਖਾਧੈ ਜਾਹਿ ਬਿਕਾਰ॥* *(ਪੰਨਾ ੫੫੩)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮਾਜ ਨੂੰ ਬੇਪੱਤੀ ਦੇ ਰਾਹ 'ਤੇ ਚੱਲਦਿਆਂ ਵੇਖ ਇਸ ਦੇ ਸੁਧਾਰ ਦਾ ਮਿਸ਼ਨ ਅਰੰਭਿਆ। ਸੱਚ ਦੇ ਗਿਆਨ ਨੂੰ ਲੋਕਾਂ ਤਕ ਪਹੁੰਚਾਉਣ ਲਈ ਸ੍ਰੀ ਗੁਰੂ ਨਾਨਕ ਪਾਤਸ਼ਾਹ ਨੇ ਸੰਸਾਰ ਦੇ ਕੋਨੇ-ਕੋਨੇ ਵਿਚ ਭਰਮਣ ਕੀਤੇ। ਪ੍ਰਚਾਰ-ਯਾਤਰਾਵਾਂ ਦੌਰਾਨ ਉਨ੍ਹਾਂ ਨੇ ਭਟਕੇ ਹੋਏ ਲੋਕਾਂ ਨੂੰ ਸਿੱਧੇ ਰਾਹ ਪਾ ਕੇ ਸ਼ੁੱਧ ਜੀਵਨ ਜੀਉਣ ਦੀ ਜਾਚ ਦੱਸੀ। ਸਭ ਤੋਂ ਪਹਿਲਾਂ ਗੁਰੂ ਜੀ ਨੇ 'ਨਾ ਕੋ ਹਿੰਦੂ ਨਾ ਮੁਸਲਮਾਨ' ਦਾ ਨਾਅਰਾ ਲਾਇਆ, ਕਿਉਂਕਿ ਦੋਵੇਂ ਧਰਮਾਂ ਦੇ ਮਨੁੱਖ ਆਪਣੇ ਸੁਆਰਥ ਲਈ ਮਾੜੇ ਕੰਮਾਂ ਦਾ ਸਹਾਰਾ ਲੈ ਰਹੇ ਸਨ ਅਤੇ ਜੀਵਨ ਦੇ ਅਸਲ ਮਨੋਰਥ ਤੋਂ ਭਟਕ ਚੁੱਕੇ ਸਨ:

*ਕਾਦੀ ਕੂੜੁ ਬੋਲਿ ਮਲੁ ਖਾਇ॥*
*ਬ੍ਰਾਹਮਣੁ ਨਾਵੈ ਜੀਆ ਘਾਇ॥*
*ਜੋਗੀ ਜੁਗਤਿ ਨ ਜਾਣੈ ਅੰਧੁ॥*
*ਤੀਨੇ ਓਜਾੜੇ ਕਾ ਬੰਧੁ॥* *(ਪੰਨਾ ੬੬੨)*

ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਚੰਗੇ ਕਰਮਾਂ ਨੂੰ ਆਪਣੀ ਬਾਣੀ ਵਿਚ ਵਿਸ਼ੇਸ਼ ਮਹੱਤਤਾ ਦਿੱਤੀ ਹੈ। ਗੁਰੂ ਜੀ ਅਨੁਸਾਰ ਜੋ ਵਿਅਕਤੀ ਚੰਗੇ ਗੁਣਾਂ ਦਾ ਧਾਰਨੀ ਹੈ ਪ੍ਰਭੂ ਉਸ ਮਨੁੱਖ ਉੱਪਰ ਕਿਰਪਾ-ਦ੍ਰਿਸ਼ਟੀ ਬਣਾਈ ਰੱਖਦਾ ਹੈ। ਮਨੁੱਖਾ ਜਨਮ ਵਾਰ-ਵਾਰ ਮਿਲਣ ਦਾ ਭਾਵ ਮਾਨਵ ਦੇ ਕੀਤੇ ਮਾੜੇ ਕਰਮਾਂ ਦਾ ਫ਼ਲ ਹੈ

*ਵਿਣੁ ਕਰਮਾ ਕਿਛੁ ਪਾਈਐ ਨਾਹੀ ਜੇ ਬਹੁਤੇਰਾ ਧਾਵੈ॥* *(ਪੰਨਾ ੭੨੨)*

ਅਛੌਤੀ ਸ਼ੂਦਰਾਂ 'ਤੇ ਇੰਨੇ ਅੱਤਿਆਚਾਰ ਕੀਤੇ ਜਾਂਦੇ ਸਨ ਕਿ ਉਹ ਖ਼ੁਦ ਨੂੰ ਪਸ਼ੂਆਂ ਦੇ ਬਰਾਬਰ ਮੰਨਣ ਲੱਗ ਪਏ ਸਨ। ਸ਼ੂਦਰ ਹਮੇਸ਼ਾ ਆਪਣੀ ਉੱਚ ਜਾਤੀ ਤੋਂ ਸਹਿਮ ਕੇ ਦੂਰ ਰਹਿੰਦੇ ਸਨ। ਸਿੱਖ ਧਰਮ ਨੇ ਇਨ੍ਹਾਂ ਅਛੌਤੀ ਸ਼ੂਦਰਾਂ ਨੂੰ ਸਮਾਜ ਵਿਚ ਉੱਚਾ ਦਰਜਾ ਦੁਆਇਆ। ਗੁਰੂ ਸਾਹਿਬਾਨ ਨੇ ਨੀਵੇਂ ਰਹਿਣ ਵਾਲੇ ਮਨੁੱਖ ਨੂੰ ਸਭ ਤੋਂ ਉੱਚਾ ਜਾਣਿਆ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਫੁਰਮਾਉਂਦੇ ਹਨ ਕਿ ਹੇ ਪ੍ਰਭੂ! ਮੈਂ ਤੇਰੇ ਤੋਂ ਨੀਵੇਂ ਮਨੁੱਖਾਂ

ਦਾ ਸਾਥ ਮੰਗਦਾ ਹਾਂ। ਨੀਵੇਂ ਮਨੁੱਖ ਅੰਦਰ ਸਬਰ, ਸੰਤੋਖ ਦੀ ਬਹੁਤਾਤ ਹੈ, ਮੈਨੂੰ ਮਾਇਆ ਦੇ ਜਾਲ ਵਿਚ ਫਸੇ ਮਨੁੱਖਾਂ ਦੇ ਸਾਥ ਦੀ ਜ਼ਰੂਰਤ ਨਹੀਂ ਹੈ, ਕਿਉਂਕਿ ਮੈਂ ਜਾਣਦਾ ਹਾਂ ਕਿ ਤੇਰੀ ਨਜ਼ਰ ਉਸ ਜਗ੍ਹਾ 'ਤੇ ਹੈ ਜਿੱਥੇ ਗਰੀਬ ਵਿਅਕਤੀ ਦੀ ਸਾਰ ਲਈ ਜਾਂਦੀ ਹੈ, ਨੀਵਿਆਂ ਨਾਲ ਨਿਵ ਕੇ ਉਨ੍ਹਾਂ ਦੀ ਮਦਦ ਕੀਤੀ ਜਾਂਦੀ ਹੈ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*

ਸਿੱਖ ਧਰਮ ਵਿਚ ਸਬਰ, ਸੰਤੋਖ, ਦਇਆ, ਸੱਚ, ਪਰਉਪਕਾਰ, ਈਮਾਨਦਾਰੀ, ਪ੍ਰੇਮ ਅਤੇ ਸੇਵਾ ਆਦਿ ਨੂੰ ਅਧਿਆਤਮਿਕ ਦ੍ਰਿਸ਼ਟੀਕੋਣ ਨਾਲ ਸੰਬੰਧਿਤ ਸਦਾਚਾਰਕ ਗੁਣ ਕਿਹਾ ਹੈ। ਇਸ ਤੋਂ ਇਲਾਵਾ ਸਮਾਜ ਵਿਚਲੀਆਂ ਕੁਰੀਤੀਆਂ 'ਤੇ ਠੱਲ ਪਾ ਕੇ ਇਸਤਰੀ ਨੂੰ ਉੱਚਾ ਦਰਜਾ ਦੁਆਉਣਾ, ਜਾਤ ਦਾ ਭੇਦ-ਭਾਵ ਖਤਮ ਕਰਨਾ, ਮਾੜੇ ਕੰਮਾਂ ਤੋਂ ਵਰਜਨਾ ਆਦਿ ਸਮਾਜਿਕ ਦ੍ਰਿਸ਼ਟੀਕੋਣ ਤੋਂ ਮੰਨੇ ਜਾਣ ਵਾਲੇ ਸਦਾਚਾਰ ਦੇ ਪੱਖ ਹਨ। ਇਨ੍ਹਾਂ ਗੁਣਾਂ ਨੂੰ ਧਾਰਨ ਕਰ ਕੇ ਮਨੁੱਖ ਸਮਾਜ ਵਿਚ ਸਨਮਾਨਯੋਗ ਸਥਾਨ ਹਾਸਲ ਕਰਦਾ ਹੈ।

**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ:** ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸਮਾਜਿਕ ਅਵਸਥਾ ਨੂੰ ਸੁਧਾਰਨ ਲਈ ਸਭ ਤੋਂ ਪਹਿਲਾਂ ਸਰਬ-ਸਾਂਝੀਵਾਲਤਾ ਦਾ ਉਪਦੇਸ਼ ਦਿੱਤਾ। ਸਿੱਖ ਕਦਰਾਂ-ਕੀਮਤਾਂ ਜਾਤੀ, ਰੰਗ, ਨਸਲ ਦੇ ਆਧਾਰ 'ਤੇ ਵਖਰੇਂਵਿਆਂ ਨੂੰ ਪ੍ਰਵਾਨਗੀ ਨਹੀਂ ਦਿੰਦੀਆਂ:

*ਗਰਭ ਵਾਸ ਮਹਿ ਕੁਲੁ ਨਹੀ ਜਾਤੀ॥*
*ਬ੍ਰਹਮ ਬਿੰਦੁ ਤੇ ਸਭ ਉਤਪਾਤੀ॥* *(ਪੰਨਾ ੩੨੪)*

ਗੁਰਬਾਣੀ ਅਨੁਸਾਰ ਸਰੀਰ ਰੂਪੀ ਪੁਤਲਾ ਪੰਜ ਤੱਤਾਂ ਦੀ ਸਿਰਜਣਾ ਹੈ ਅਤੇ ਸਭਨਾਂ ਮਨੁੱਖਾਂ ਅੰਦਰ ਇੱਕੋ ਜੋਤ ਪ੍ਰਕਾਸ਼ਮਾਨ ਹੈ। ਇਸ ਤਰ੍ਹਾਂ ਕੋਈ ਮਨੁੱਖ ਵੱਖ-ਵੱਖ ਜਾਤ, ਧਰਮ ਜਾਂ ਨਸਲ ਦਾ ਕਿਵੇਂ ਹੋ ਸਕਦਾ ਹੈ? "ਕਿਉਂਕਿ ਮਨੁੱਖ ਦਾ ਮੰਤਵ ਤਾਂ ਪਰਮਾਤਮਾ ਦੇ ਦਰਬਾਰ ਵਿਚ ਸਥਾਨ ਪ੍ਰਾਪਤ ਕਰਨਾ ਹੈ, ਉੱਥੇ ਜਾਤ ਨਹੀਂ, ਬਲਕਿ ਕਰਮਾਂ ਦੇ ਆਧਾਰ 'ਤੇ ਨਿਬੇੜਾ ਹੁੰਦਾ ਹੈ। ਇਸੇ ਕਾਰਨ ਅਸਲੀ ਪੰਡਿਤ ਜਾਤ-ਪਾਤ ਦੇ ਭੇਦ ਨੂੰ ਨਹੀਂ ਮੰਨਦਾ, ਕਿਉਂਕਿ ਉਸ ਨੂੰ ਪਤਾ ਹੈ ਕਿ ਪਰਮਾਤਮਾ ਦੇ ਦਰਬਾਰ ਵਿਚ ਪਹੁੰਚਦਿਆਂ ਹੀ ਉੱਚੀ ਅਤੇ ਨੀਵੀਂ ਦੋਵਾਂ ਜਾਤਾਂ ਵਾਲੇ ਸਮਾਨ ਆਦਰ ਦੇ ਪਾਤਰ ਹੋਣੇ ਹਨ।"[੬] ਸਮਾਨਤਾ ਦੇ ਅਧਿਕਾਰ ਦੀ ਗੱਲ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਥਾਂ-ਥਾਂ 'ਤੇ ਪ੍ਰਚਾਰਿਆ ਹੈ। ਕਰਮਾਂ ਦੇ ਆਧਾਰ 'ਤੇ ਮੁਕਤੀ ਮਿਲਣੀ ਹੈ। ਜਾਤ-ਪਾਤ ਨੂੰ ਮੰਨਣਾ ਵਿਅਰਥ ਹੈ। ਸੱਚਖੰਡ ਦਾ ਹੱਕਦਾਰ ਉਹੀ ਮਾਨਸ ਹੈ ਜੋ ਊਚ-ਨੀਚ ਦੇ ਰੌਲੇ ਤੋਂ ਉੱਪਰ ਉੱਠ ਕੇ ਸਭ ਮਨੁੱਖਾਂ ਨੂੰ ਇੱਕ ਸਮਝਦਾ ਹੈ। ਜਾਤ-ਪਾਤ ਦਾ ਭਰਮ ਹਉਮੈਂ ਦੇ ਬੰਧਨ ਵਿਚ ਫਸਣ ਕਰਕੇ ਪੈਦਾ ਹੋਇਆ ਹੈ। ਗੁਰਬਾਣੀ ਨੂੰ ਵਿਚਾਰ ਕੇ ਇਸ ਬੰਧਨ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ:

*ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥* *(ਪੰਨਾ ੧੧੯੮)*

**ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ:** ਸੱਚ ਦੀ ਹਸਤੀ ਨੂੰ ਧਾਰਨ ਕਰਨਾ ਮਨੁੱਖ ਦਾ ਪਰਮ ਕਰਤੱਵ ਮੰਨਿਆ ਹੈ। ਸੱਚ ਦੇ ਮਾਰਗ 'ਤੇ ਚੱਲਦਿਆਂ ਭਾਵੇਂ ਕਠਿਨਾਈਆਂ ਦਾ ਸਾਹਮਣਾ ਕਰਨਾ ਪੈਂਦਾ ਹੈ, ਪਰ ਵਿਅਕਤੀ ਸਮਾਜ ਵਿੱਚੋਂ ਪਤਿ ਅਤੇ ਸਨਮਾਨ ਖੱਟ ਕੇ ਜਾਂਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੱਚੇ-ਸੁੱਚੇ ਕਿਰਦਾਰ ਨੂੰ ਜੀਵਨ ਦੀ ਜ਼ਰੂਰੀ ਜਾਚ ਦੱਸਿਆ ਹੈ। ਸੱਚ ਬੋਲਣ ਵਾਲਾ ਵਿਅਕਤੀ ਹੀ ਗੁਰਮੁਖ ਦੀ ਪਦਵੀ ਪ੍ਰਾਪਤ ਕਰ ਸਕਦਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜੀਵਨ ਦੇ ਮੁੱਖ ਉਦੇਸ਼ *ਕਿਵ ਸਚਿਆਰਾ ਹੋਈਐ* ਵੱਲ ਸੰਕੇਤ ਕਰਦੇ ਹੋਏ ਰੱਬ ਦੇ ਭਾਣੇ ਵਿਚ ਦਿਨ ਗੁਜ਼ਾਰਨ ਦੀ ਸਿੱਖਿਆ ਦਿੱਤੀ ਹੈ। ਸੱਚ ਦੇ ਮਾਰਗ ਤਕ ਪਹੁੰਚਣ ਵਿਚ ਕਲਜੁਗ ਦਾ ਬੁਣਿਆ ਮਾਇਆ ਰੂਪੀ ਜਾਲ ਰੁਕਾਵਟ ਪਾਉਂਦਾ ਹੈ। ਜਿਹੜਾ ਮਨੁੱਖ ਆਪਣੇ ਆਪ ਨੂੰ ਸਦਾਚਾਰਕ ਕੀਮਤਾਂ ਅਨੁਸਾਰ ਢਾਲ ਲੈਂਦਾ ਹੈ ਉਹ ਸੱਚ ਦਾ ਧਾਰਨੀ ਹੋ ਜਾਂਦਾ ਹੈ। ਸੰਸਾਰ ਵਿਚ ਸਿਰਫ ਅਧਿਆਤਮਿਕ ਪਦਵੀ ਦੀ ਪ੍ਰਾਪਤੀ ਹੀ ਸੱਚ ਹੈ, ਬਾਕੀ ਸਭ ਮੋਹ-ਮਾਇਆ ਹੈ। ਸੱਚ ਦੀ ਪ੍ਰਾਪਤੀ ਲਈ ਵਿਕਾਰਾਂ ਤੋਂ ਦੂਰੀ ਬਣਾਈ ਰੱਖਣੀ ਅਤਿਅੰਤ ਜ਼ਰੂਰੀ ਹੈ। ਸੱਚ ਹਮੇਸ਼ਾ ਝੂਠ ਉੱਪਰ ਜਿੱਤ ਪ੍ਰਾਪਤ ਕਰਦਾ ਹੈ ਅਤੇ ਜੁਗਾ-ਜੁਗਾਂਤਰਾਂ ਤਕ ਇਸ ਦਾ ਵਾਸਾ ਰਹਿੰਦਾ ਹੈ:

*-ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥*
*ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ॥* *(ਪੰਨਾ ੯੫੫)*
*-ਏਕੋ ਧਰਮੁ ਦ੍ਰਿੜੈ ਸਚੁ ਕੋਈ॥*
*ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* *(ਪੰਨਾ ੧੧੮੮)*

ਸੱਚ ਦੇ ਮਾਰਗ 'ਤੇ ਚੱਲਣ ਵਾਲੇ ਵਿਅਕਤੀ ਦੀ ਸੰਗਤ ਨਾਲ ਹੋਰ ਵੀ ਕਈ ਮਨੁੱਖ ਭਵ-ਸਾਗਰ ਪਾਰ ਕਰ ਲੈਂਦੇ ਹਨ। ਸਦਾਚਾਰ ਦੇ ਮਾਰਗ 'ਤੇ ਚੱਲਣਾ ਭਾਵੇਂ ਇਕ ਸੰਘਰਸ਼ ਹੈ, ਪਰ ਇਸ ਸੰਘਰਸ਼ ਵਿੱਚੋਂ ਲੰਘ ਕੇ ਹੀ ਪਰਮ-ਤੱਤ ਵਿਚ ਲੀਨ ਹੋਇਆ ਜਾ ਸਕਦਾ ਹੈ। ਸੱਚੇ-ਸੁੱਚੇ ਆਚਰਨ ਨੂੰ ਗ੍ਰਹਿਣ ਕਰਨਾ ਸੱਚ ਤੋਂ ਵੀ ਉੱਪਰ ਦੀ ਪਦਵੀ ਨੂੰ ਪ੍ਰਾਪਤ ਕਰਨਾ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰ॥* *(ਪੰਨਾ ੬੨)*

**ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ:** ਚੰਗੇ ਵਿਵਹਾਰ ਨੂੰ ਧਾਰਨ ਲਈ ਗੁਰੂ ਸਾਹਿਬਾਨ ਨੇ ਗਿਆਨ ਦਾ ਮਾਰਗ ਦਰਸਾਇਆ ਹੈ ਜੋ ਅਗਿਆਨੀ ਮਨੁੱਖ ਨੂੰ ਰੋਸ਼ਨੀ ਵਿਖਾ ਕੇ ਉਸ ਦੀ ਭਟਕਣਾ ਖਤਮ ਕਰਦਾ ਹੈ। ਜਦੋਂ ਮਨੁੱਖ ਨੂੰ ਅਨੁਭਵ ਹੋ ਜਾਵੇ ਕਿ ਉਸ ਦਾ ਅੰਤਿਮ ਟੀਚਾ ਬ੍ਰਹਮ ਦੀ ਪ੍ਰਾਪਤੀ ਹੈ ਅਤੇ ਉਹ ਇਸ ਟੀਚੇ ਵਿਚ ਸਫਲ ਹੋ ਜਾਵੇ ਤਾਂ ਉਹ ਬ੍ਰਹਮ ਗਿਆਨੀ ਸਰੂਪ ਹੋ ਜਾਂਦਾ ਹੈ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਬ੍ਰਹਮ ਗਿਆਨੀ ਹਉਮੈਂ ਦੇ ਬੰਧਨ ਨੂੰ ਤੋੜ ਕੇ ਗੁਰਮੁਖ ਵਜੋਂ ਪ੍ਰਵਾਨ ਹੋ ਜਾਂਦਾ ਹੈ:

*ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ॥*
*ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨੁ ਹਰਿ ਨਾਮੁ ਧਿਆਏ॥*
*(ਪੰਨਾ ੫੧੨)*

**ਵਿਚਿ ਦੁਨੀਆ ਸੇਵ ਕਮਾਈਐ ਤਾ ਦਰਗਹ ਬੈਸਣੁ ਪਾਈਐ:** ਮਨੁੱਖ ਨੂੰ ਗੁਰੂ ਦੇ

ਦਰਸਾਏ ਮਾਰਗ ਉੱਤੇ ਚੱਲ ਕੇ ਪਰਮਾਤਮਾ ਦੀ ਸੇਵਾ ਕਰਨੀ ਚਾਹੀਦੀ ਹੈ। ਗਰੀਬਾਂ ਤੇ ਦੀਨ-ਦੁਖੀਆਂ ਦੀ ਸੇਵਾ ਕਰਨ ਨਾਲ ਪਰਮਾਤਮਾ ਦੀ ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ। ਸਿੱਖ ਗੁਰੂ ਸਾਹਿਬਾਨ ਨੇ ਪਰਮ-ਤੱਤ ਦੀ ਪ੍ਰਾਪਤੀ ਦਾ ਮੁੱਢਲਾ ਮਾਰਗ ਸੇਵਾ ਨੂੰ ਹੀ ਦਰਸਾਇਆ ਹੈ। ਅਖੌਤੀ ਸ਼ੂਦਰਾਂ ਨੂੰ ਉੱਚ ਸ਼੍ਰੇਣੀ ਦੇ ਲੋਕਾਂ ਦੀ ਸੇਵਾ ਕਰਨ ਦਾ ਕਾਰਜ ਸੌਂਪਿਆ ਗਿਆ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਸੇਵਾ ਦੇ ਕਾਰਜ ਨੂੰ ਉੱਚ ਅਤੇ ਸਤਿਕਾਰ ਭਰਿਆ ਕਾਰਜ ਦੱਸਿਆ ਹੈ:

*ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥*
*ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ॥ (ਪੰਨਾ ੯੯੨)*

ਸੇਵਾ ਕਰਨ ਨਾਲ ਮਨ ਨੂੰ ਸੰਤੁਸ਼ਟੀ ਮਿਲਦੀ ਹੈ ਅਤੇ ਭਟਕਣਾ ਖਤਮ ਹੁੰਦੀ ਹੈ। ਸੇਵਾ ਨਾਲ ਵਿਤਕਰੇ ਦੀ ਭਾਵਨਾ ਖਤਮ ਹੁੰਦੀ ਹੈ। ਸਿੱਖ ਧਰਮ ਵਿਚ ਭਾਈ ਘਨ੍ਹੱਈਆ ਜੀ ਸੇਵਾ ਦੀ ਸਭ ਤੋਂ ਵੱਡੀ ਮਿਸਾਲ ਸਾਬਤ ਹੋਏ ਹਨ, ਕਿਉਂਕਿ ਉਨ੍ਹਾਂ ਨੇ ਸਿੱਖ-ਮੁਗਲ ਯੁੱਧ ਦੌਰਾਨ ਹਰ ਜ਼ਖ਼ਮੀ ਵਿਅਕਤੀ ਵਿੱਚੋਂ ਦਸਮ ਪਾਤਸ਼ਾਹ ਦਾ ਸਰੂਪ ਵੇਖਿਆ। ਜ਼ਖ਼ਮੀ ਵਿਅਕਤੀ ਦੀ ਸੇਵਾ ਅਤੇ ਇਲਾਜ ਕਰ ਕੇ ਭਾਈ ਘਨ੍ਹੱਈਆ ਜੀ ਨੇ ਪਰਮਾਤਮਾ ਦੀ ਮਿਹਰ ਪ੍ਰਾਪਤ ਕੀਤੀ:

*ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ॥*
*ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ॥*
*ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ॥ (ਪੰਨਾ ੪੩੮)*

**ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ:** ਭਲੇ ਪੁਰਸ਼ਾਂ ਦੀ ਸੰਗਤ ਕਰਨ ਨੂੰ ਅਜਿਹਾ ਗੁਣ ਮੰਨਿਆ ਹੈ ਜਿਸ ਨਾਲ ਵਿਕਾਰਾਂ ਤੋਂ ਮੁਕਤੀ ਪਾਈ ਜਾ ਸਕਦੀ ਹੈ। ਸੰਗਤ ਕਰਨ ਨਾਲ ਸ਼ੁਧ ਵਿਚਾਰਾਂ ਦੀ ਸਾਂਝ ਪੈਦਾ ਹੁੰਦੀ ਹੈ। ਸਤਿਸੰਗਤ ਕਰਨ ਨਾਲ ਹਉਮੈਂ ਨੂੰ ਜੜ੍ਹ ਤੋਂ ਖਤਮ ਕੀਤਾ ਜਾ ਸਕਦਾ ਹੈ। "ਦਰਅਸਲ ਸਤਿਸੰਗਤ ਇਕ ਅਜਿਹੀ ਪ੍ਰਯੋਗਸ਼ਾਲਾ ਹੈ ਜਿੱਥੇ ਮਨੁੱਖੀ ਗੁਣਾਂ ਦਾ ਸੰਚਾਰ ਹੁੰਦਾ ਹੈ ਅਤੇ ਇਨ੍ਹਾਂ ਸੰਚਾਰਿਤ ਹੋਏ ਗੁਣਾਂ ਨੂੰ ਸਮਾਜ ਵਿਚ ਅਮਲੀ ਪੱਧਰ 'ਤੇ ਪ੍ਰਦਰਸ਼ਿਤ ਕੀਤਾ ਜਾਂਦਾ ਹੈ ਤਾਂ ਕਿ ਸਮਾਜ ਵਿਚ ਗੁਣਾਂ ਦਾ ਵਿਕਾਸ ਅਤੇ ਔਗੁਣਾਂ ਦਾ ਵਿਨਾਸ਼ ਹੋ ਸਕੇ।"[੭] ਸਤਿਸੰਗਤ ਬ੍ਰਹਮ ਪ੍ਰਾਪਤੀ ਦਾ ਮਾਰਗ ਦਰਸਾਇਆ ਗਿਆ ਹੈ। ਸੰਗਤ ਨਾਲ ਅਧਿਆਤਮਿਕ ਗਿਆਨ ਹਾਸਲ ਹੁੰਦਾ ਹੈ ਅਤੇ ਭੇਦ-ਭਾਵ ਖਤਮ ਹੁੰਦਾ ਹੈ। ਸੰਗਤ ਕਰਨ ਵਾਲਾ ਵਿਅਕਤੀ ਜਾਤ, ਨਸਲ, ਰੰਗ, ਧਰਮ ਨੂੰ ਵਿਅਰਥ ਸਮਝਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਬਚਨ ਹਨ:

*ਕਾਮ ਕ੍ਰੋਧ ਮਾਇਆ ਮਦ ਮਤਸਰ ਏ ਖੇਲਤ ਸਭਿ ਜੂਐ ਹਾਰੇ॥*
*ਸਤੁ ਸੰਤੋਖੁ ਦਇਆ ਧਰਮੁ ਸਚੁ ਇਹ ਅਪੁਨੈ ਗ੍ਰਿਹ ਭੀਤਰਿ ਵਾਰੇ॥*
*(ਪੰਨਾ ੩੭੯)*

ਭਾਵ ਕਿ ਜਿਹੜਾ ਮਨੁੱਖ ਭਲੇ ਲੋਕਾਂ ਦੀ ਸੰਗਤ ਕਰਦਾ ਹੈ, ਸ਼ੁਭ ਬਚਨਾਂ ਦੀ ਸਾਂਝ ਕਰਦਾ ਹੈ ਉਹ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਰਗੇ ਵਿਕਾਰਾਂ ਤੋਂ ਮੁਕਤੀ ਪ੍ਰਾਪਤ

ਕਰ ਲੈਂਦਾ ਹੈ। ਅਜਿਹੇ ਮਨੁੱਖ ਦੇ ਹਿਰਦੇ ਵਿਚ ਸਬਰ, ਸੰਤੋਖ, ਸੱਚ, ਦਇਆ ਵਰਗੇ ਚੰਗੇ ਗੁਣਾਂ ਦਾ ਵਾਸਾ ਘਰ ਕਰ ਜਾਂਦਾ ਹੈ।

ਉਪਰੋਕਤ ਚੰਗੇ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ ਵਿਅਕਤੀ ਗੁਰਮੁਖ ਹੋ ਜਾਂਦਾ ਹੈ। ਅਨੈਤਿਕ ਕਾਰਜ ਕਰਦਾ ਮਨੁੱਖ ਮਨਮੁਖ ਦੀ ਪਦਵੀ ਪ੍ਰਾਪਤ ਕਰ ਕੇ ਫਿਟਕਾਰ ਲੈਂਦਾ ਹੈ। ਵਿਕਾਰਾਂ ਵਿਚ ਗ੍ਰਸਤ ਹੋਇਆ ਮਾੜੇ ਕੰਮ ਕਰਨ ਤੋਂ ਗੁਰੇਜ਼ ਨਹੀਂ ਕਰਦਾ। ਅਜੋਕਾ ਮਨੁੱਖ ਆਪਣੇ ਮਨ ਦੇ ਆਖੇ ਲੱਗ ਕੇ ਮੋਹ-ਮਾਇਆ ਦੇ ਜਾਲ ਵਿਚ ਲੀਨ ਹੈ ਅਤੇ ਧਾਰਮਿਕ ਕਾਰਜਾਂ ਤੋਂ ਵਾਂਝਾ ਹੁੰਦਾ ਜਾ ਰਿਹਾ ਹੈ। ਭਰੂਣ ਹੱਤਿਆ, ਪਰ-ਇਸਤਰੀ/ਮਰਦ ਦੀ ਸੰਗਤ, ਵਧ ਰਹੇ ਨਸ਼ੇ ਦੇ ਰੁਝਾਨ ਨੇ ਮਨੁੱਖ ਦੇ ਅਧਿਆਤਮਿਕ ਵਿਕਾਸ ਵਿਚ ਰੁਕਾਵਟ ਪੈਦਾ ਕੀਤੀ ਹੈ:

*-ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥ (ਪੰਨਾ ੫੫੪)*
*-ਪੋਸਤ ਭੰਗ ਸਰਾਬ ਦਾ ਚਲੈ ਪਿਆਲਾ ਭੁਗਤ ਭੁੰਚਾਇਆ॥*
*ਵਜਨਿ ਬੁਰਗੁ ਸਿੰਙੀਆਂ ਸੰਖ ਨਾਦ ਰਹਰਾਸਿ ਕਰਾਇਆ॥ (ਵਾਰ ੩੯:੧੬)*

ਗੁਰੂ ਸਾਹਿਬਾਨ ਨੇ ਇਨ੍ਹਾਂ ਵਿਕਾਰਾਂ ਵਿੱਚੋਂ ਨਿਕਲ ਕੇ ਸੁਚੱਜੀ ਜੀਵਨ-ਜਾਚ ਅਨੁਸਾਰ ਜੀਵਨ ਬਤੀਤ ਕਰਨ ਦੀ ਸਿੱਖਿਆ ਦਿੱਤੀ ਹੈ। ਸੱਚ ਦੀ ਨੀਂਹ 'ਤੇ ਸ਼ੁਰੂ ਕੀਤੇ ਹਰ ਕਾਰਜ ਨੂੰ ਸਚਿਆਰ ਕਿਹਾ ਹੈ। ਗੁਰਬਾਣੀ ਦੁਆਰਾ ਦਰਸਾਏ ਮਾਰਗ 'ਤੇ ਚੱਲਣ ਨਾਲ ਜ਼ਿੰਦਗੀ ਵਿਚ ਸੰਪੂਰਨਤਾ ਅਤੇ ਮੁਕਤੀ ਦਾ ਮਾਰਗ ਗ੍ਰਹਿਣ ਕਰਨ ਦੀ ਪ੍ਰੇਰਨਾ ਮਿਲਦੀ ਹੈ। ਸਦਾਚਾਰਕ ਗੁਣਾਂ ਦਾ ਧਾਰਨੀ ਮਨੁੱਖ ਇਸ ਜਗਤ ਅੰਦਰ ਸਨਮਾਨ ਪ੍ਰਾਪਤ ਕਰਦਾ ਹੈ:

*ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ॥*
*ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥ (ਪੰਨਾ ੯੨੯)*

**ਹਵਾਲੇ :**


੧. ਗੁਰਬਚਨ ਸਿੰਘ ਤਾਲਿਬ (ਪ੍ਰੋ.), *ਧਰਮ ਦੀ ਉਤਪੱਤੀ ਤੇ ਵਿਕਾਸ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੫, ਪੰਨਾ ੫੯ .

੨. ਹਰਬੰਸ ਸਿੰਘ (ਪ੍ਰੋ.), ਐੱਲ.ਐਮ.ਜੋਸ਼ੀ (ਡਾ.), *ਸੰਸਾਰ ਦੇ ਧਰਮ* ਭਾਗ ਪਹਿਲਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪੰਨਾ ੨੪ .

੩. ਮੁਹੰਮਦ ਹਬੀਬ (ਡਾ.), *ਗੁਰੂ ਗ੍ਰੰਥ ਸਾਹਿਬ ਦਾ ਨੈਤਿਕ ਸੰਸਾਰ,* ਡਾ. ਸਰਬਜਿੰਦਰ ਸਿੰਘ (ਸੰਪਾ), *ਨਾਨਕ ਪ੍ਰਕਾਸ਼ ਪੱਤ੍ਰਿਕਾ ਤੁਕ-ਤਤਕਰਾ ਬਾਣੀ ਭਗਤ ਨਾਮਦੇਵ ਜੀ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੦੨ ਪੰਨਾ ੧੪੧ .

੪. ਕਿਰਨਦੀਪ ਕੌਰ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਦਾਚਾਰ ਦਾ ਸੰਕਲਪ,* ਡਾ. ਕਿਰਨਦੀਪ ਕੌਰ (ਸੰਪਾ.), ਸਚਹੁ ਓਰੈ ਸਭਿ ਕੋ ਉਪਰਿ ਸਚੁ ਆਚਾਰੁ, ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ, ੨੦੧੩, ਪੰਨੇ ੯੫,੯੬ .

੫. -ਉਹੀ-

੬. ਜਸਵਿੰਦਰ ਕੌਰ (ਢਿੱਲੋਂ), *ਗੁਰੂ ਨਾਨਕ ਦੀ ਕੀਮਤ ਮੀਮਾਂਸਾ,* ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ, ੨੦੧੦, ਪੰਨਾ ੧੨੭ .

੭. ਪਰਮਵੀਰ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਚਿੰਤਨ ਅਤੇ ਵਿਚਾਰਧਾਰਾ,* ਪੰਜਾਬੀ ਯੂਨੀਵਰਸਿਟੀ, ਪਟਿਆਲਾ, ੨੦੧੦, ਪੰਨਾ ੪੯

# ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਚਰਨ-ਛੋਹ ਪ੍ਰਾਪਤ : ਦਸੂਹਾ

*-ਸ. ਹਰਭਜਨ ਸਿੰਘ**

ਦਸੂਹਾ ਸ਼ਹਿਰ (ਮੌਜੂਦਾ ਤਹਿਸੀਲ ਮੁਕਾਮ ਜ਼ਿਲ੍ਹਾ ਹੁਸ਼ਿਆਰਪੁਰ, ਜੋ ਜਲੰਧਰ-ਪਠਾਨਕੋਟ ਨੈਸ਼ਨਲ ਹਾਈਵੇ ਮਾਰਗ ਉੱਪਰ ਸਥਿਤ ਹੈ) ਕਦੇ ਰਾਜਿਆਂ ਦੀ ਰਾਜਧਾਨੀ ਹੋਇਆ ਕਰਦਾ ਸੀ। ਇਸ ਦੀ ਧਰਤੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀ ਚਰਨ-ਛੋਹ ਪ੍ਰਾਪਤ ਹੈ, ਜਿਸ ਬਾਰੇ ਲੋਕ ਭੁੱਲੇ ਹੋਏ ਹਨ। ਇਹ ਉਹ ਸ਼ਹਿਰ ਹੈ ਜਿੱਥੇ ਕਦੇ ਰਾਜੇ ਵੈਰਾਟ ਦਾ ਰਾਜ ਸੀ, ਜਿਸ ਦੇ ਪਾਸ ਪਾਂਡਵਾਂ ਨੇ ਆਪਣੇ ਬਨਵਾਸ ਦਾ ਆਖਰੀ ਵਰ੍ਹਾ ਅਗਿਆਤਵਾਸ ਰਹਿ ਕੇ ਇੱਥੋਂ ਦੇ ਰਾਜੇ ਪਾਸ ਗੁਜ਼ਾਰਿਆ ਸੀ। ਜਦ ਇਸ ਸ਼ਹਿਰ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਦੀ ਚਰਨ-ਛੋਹ ਪ੍ਰਾਪਤ ਹੋਈ ਤਾਂ ਉਦੋਂ ਦਸੂਹੇ ਰਾਜਾ ਸੁਧਰ ਸੈਣ ਦਾ ਰਾਜ ਸੀ ਜੋ ਕਲਸੀ ਗੋਤ ਨਾਲ ਸੰਬੰਧਿਤ ਸੀ ਅਤੇ ਜਿਸ ਦਾ ਰਾਜ ਇੱਥੇ ਸਤ ਪੁਸ਼ਤਾਂ ਤੋਂ ਚੱਲਦਾ ਆ ਰਿਹਾ ਸੀ।[੧] ਇੱਥੇ ਇਕ ਪੱਕਾ ਕਿਲ੍ਹਾ ਅਤੇ ਛੋਟੀਆਂ ਇੱਟਾਂ ਨਾਲ ਬਣਿਆ ਹੋਇਆ ਵਿਸ਼ਾਲ ਤਲਾਬ ਅੱਜ ਵੀ ਹੈ। ਇਨ੍ਹਾਂ ਸਮਾਰਕਾਂ ਦਾ ਸੰਬੰਧ ਲੋਕ ਪਾਂਡਵਾਂ ਨਾਲ ਜੋੜਦੇ ਹਨ, ਪਰ ਇਨ੍ਹਾਂ ਵਿਚ ਵਰਤੀਆਂ ਗਈਆਂ ਨਾਨਕਸ਼ਾਹੀ ਇੱਟਾਂ ਦੀ ਉਮਰ ਰਸਾਇਣਿਕ ਵਿਸ਼ਲੇਸ਼ਣ ਮੁਤਾਬਿਕ ੬੦੦ ਤੋਂ ੭੦੦ ਸਾਲਾਂ ਦੀ ਹੈ। ਮੁਗ਼ਲਾਂ ਸਮੇਂ ਇਸ ਕਿਲ੍ਹੇ ਨੂੰ ਸ਼ਿਵਾਲਿਕ ਦੀ ਕੁੰਜੀ ਦੇ ਨਾਂ ਨਾਲ ਯਾਦ ਕੀਤਾ ਜਾਂਦਾ ਸੀ, ਜੋ ਲਾਹੌਰ ਸੂਬੇ ਨਾਲ ਜੁੜਿਆ ਹੋਇਆ ਸੀ; ਜਿਸ ਦਾ ਜ਼ਿਕਰ 'ਆਈਨ-ਏ-ਅਕਬਰੀ' ਵਿਚ ਵੀ ਆਉਂਦਾ ਹੈ। ਰਾਜਾ ਸੁਧਾਰ ਸੈਣ ਨੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਕਹਿਣ 'ਤੇ ਰਾਜ-ਭਾਗ ਤਿਆਗ ਦਿੱਤਾ ਸੀ, ਪਰ ਉਨ੍ਹਾਂ ਦੇ ਦਸੂਹਾ ਛੱਡਣ ਤੋਂ ਬਾਅਦ ਉਸ ਦੇ ਹੀ ਪਰਵਾਰ ਦਾ ਇੱਥੇ ਰਾਜ ਚੱਲਦਾ ਰਿਹਾ ਸੀ। ਕਦੇ ਕਲਸੀਆਂ ਅਤੇ ਕਦੇ ਰਾਮਗੜ੍ਹੀਆਂ ਦਾ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਮੌਤ ਤੋਂ ਬਾਅਦ, ਇਹ ਸ਼ਹਿਰ ਉਸ ਦੇ ਬੇਟੇ ਸਰਦਾਰ ਜੋਧ ਸਿੰਘ ਰਾਮਗੜ੍ਹੀਆ ਪਾਸ ਆ ਗਿਆ, ਜਿਸ ਦੀ ਮਹਾਰਾਜਾ ਰਣਜੀਤ ਸਿੰਘ ਬਹੁਤ ਇੱਜ਼ਤ ਕਰਦੇ ਸਨ ਅਤੇ ਬਾਬਾ ਜੀ ਕਹਿੰਦੇ ਹੋਏ ਦਰਬਾਰ ਵਿਚ ਆਪਣੇ ਪਾਸ ਹੀ ਬਿਠਾਉਂਦੇ ਸਨ। ਸੰਨ ੧੮੧੬ ਵਿਚ ਸਰਦਾਰ ਜੋਧ ਸਿੰਘ ਦੀ ਮੌਤ ਤੋਂ ਬਾਅਦ ਦਸੂਹੇ ਦਾ ਪਰਗਨਾ ਸਰਦਾਰ ਜੋਧ ਸਿੰਘ ਕਲਸੀਆਂ (ਜੋ ਮਹਾਰਾਜਾ ਰਣਜੀਤ ਸਿੰਘ ਵੱਲੋਂ ਮੁਲਤਾਨ ਨੂੰ ਸਿੱਖ ਰਾਜ ਵਿਚ ਸ਼ਾਮਲ ਕੀਤੇ ਜਾਣ ਤੋਂ ਬਾਅਦ ਸੰਨ ੧੮੧੮ ਨੂੰ ਉੱਥੋਂ ਦਾ ਪਹਿਲਾ ਗਵਰਨਰ ਥਾਪਿਆ ਗਿਆ ਸੀ) ਦੇ ਹੱਥਾਂ ਵਿਚ ਦੇ ਦਿੱਤਾ ਸੀ। ਪਰ ੧੮੧੭ ਈ. ਵਿਚ ਮਹਾਰਾਜਾ ਨੇ ਦਸੂਹੇ ਦਾ ਪਰਗਨਾ ਸਿੱਧਾ ਆਪਣੇ ਅਧਿਕਾਰ ਹੇਠ ਲੈ ਲਿਆ ਜੋ ੧੮੨੬ ਈ. ਤਕ ਉਸ ਦੇ ਰਾਜ-ਪ੍ਰਬੰਧ ਹੇਠ ਰਿਹਾ।

ਦਸੂਹੇ ਦੇ ਪਾਸ ਮੁਕੇਰੀਆਂ ਦਾ ਪਰਗਨਾ ਕਨ੍ਹਈਆ ਮਿਸਲ ਦੀ ਮਾਲਕ ਸਰਦਾਰਨੀ ਸਦਾ ਕੌਰ (ਮਹਾਰਾਜਾ ਰਣਜੀਤ ਸਿੰਘ ਦੀ ਸੱਸ) ਦਾ ਸੀ, ਜੋ ਬਾਅਦ ਵਿਚ ਮਹਾਰਾਜਾ

**G-430, B.R.S. Nagar, Ludhiana, M: +9198728-10820*

ਵੱਲੋਂ ਆਪਣੇ ਪੁੱਤਰ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਜਾਗੀਰ ਵਿਚ ਬਦਲ ਦਿੱਤਾ ਗਿਆ ਸੀ। ਸਰਦਾਰਨੀ ਸਦਾ ਕੌਰ ਵੱਲੋਂ ਸ਼ੇਰ ਸਿੰਘ ਦੇ ਜੁੜਵਾਂ ਭਾਈ ਸ਼ਹਿਜ਼ਾਦਾ ਤਾਰਾ ਸਿੰਘ ਲਈ ਵੀ ਮਹਾਰਾਜਾ ਪਾਸ ਜਾਗੀਰ ਲਈ ਮੰਗ ਰੱਖੀ ਜਾ ਰਹੀ ਸੀ, ਜਿਸ ਉੱਤੇ ਅਮਲ ਕਰਦੇ ਹੋਏ ਮਹਾਰਾਜਾ ਰਣਜੀਤ ਸਿੰਘ ਨੇ ਦਸੂਹੇ ਦਾ ਇਹ ਤਲੁੱਅਕਾ (ਸ਼ਹਿਰ ਅਤੇ ਆਲੇ-ਦੁਆਲੇ ਦੇ ੨੬ ਪਿੰਡਾਂ ਸਮੇਤ) ਜਾਗੀਰ ਵਜੋਂ ੧੮੨੬ ਈ. ਵਿਚ ਆਪਣੇ ਪੁੱਤਰ ਸ਼ਹਿਜ਼ਾਦਾ ਤਾਰਾ ਸਿੰਘ ਦੇ ਹਵਾਲੇ ਕਰ ਦਿੱਤਾ ਸੀ ਜੋ ਲਾਹੌਰ ਦਰਬਾਰ ਦੀ ਇਕ ਰਿਪੋਰਟ ਮੁਤਾਬਿਕ ਸੰਨ ੧੮੪੪ ਤਕ ਉਸੇ ਦੇ ਕੰਟਰੋਲ ਹੇਠ ਰਿਹਾ। ਪੰਡਤ ਦੇਬੀ ਪ੍ਰਸਾਦ ਨੇ ਇਸ ਜਾਗੀਰ ਦੀ ਸਾਲਾਨਾ ਆਮਦਨ ੨੦,੦੦੦ ਰੁਪਏ ਦੱਸੀ ਸੀ। ਫਿਰ ਅੰਗਰੇਜ਼ਾਂ ਅਤੇ ਸਿੱਖਾਂ ਦੇ ਪਹਿਲੇ ਯੁੱਧ ਤੋਂ ਬਾਅਦ ਜਦ ਲੜਾਈ ਦੇ ਹਰਜਾਨੇ ਵਜੋਂ ਜਲੰਧਰ ਦੁਆਬ ਅੰਗਰੇਜ਼ਾਂ ਨੂੰ ਸੌਂਪਿਆ ਗਿਆ ਤਾਂ ਉਨ੍ਹਾਂ ਦਸੂਹੇ ਦੇ ਕਿਲ੍ਹੇ ਨੂੰ ਤੋਪਾਂ ਨਾਲ ਢਹਿ-ਢੇਰੀ ਕਰ ਦਿੱਤਾ, ਜਿਸ ਦਾ ਇੱਕੋ-ਇੱਕ ਬਚਿਆ ਬੁਰਜ ਹੁਣ ਵੀ ਇਸ ਬਰਬਾਦੀ ਦੀ ਗਵਾਹੀ ਭਰਦਾ ਹੈ। ਪੰਜਾਬ ਉੱਤੇ ਕਬਜ਼ੇ ਤੋਂ ਬਾਅਦ ਮਹਾਨ ਦੇਸ਼-ਭਗਤ ਭਾਈ ਮਹਾਰਾਜ ਸਿੰਘ ਇਸ ਇਲਾਕੇ ਦੀਆਂ ਫ਼ਿਜ਼ਾਵਾਂ ਵਿਚ ਅੰਗਰੇਜ਼ਾਂ ਦੀ ਗ਼ੁਲਾਮੀ ਦੇ ਖ਼ਿਲਾਫ਼ ਜੱਦੋਜਹਿਦ ਕਰਦੇ ਰਹੇ ਸੀ ਜੋ ਇਹ ਅਜ਼ਾਦੀ ਦੀ ਲਹਿਰ ਸਮੇਂ ਨਾਲ ਸਾਰੇ ਪੰਜਾਬ ਵਿਚ ਫੈਲਣ ਲੱਗ ਪਈ ਸੀ। ਇਹੋ ਹੈ ਇਸ ਸ਼ਹਿਰ ਦੀ ਕਹਾਣੀ ਜੋ ਅਸੀਂ ਭੁੱਲ ਚੁੱਕੇ ਹਾਂ।

ਉਪਰੋਕਤ ਤੱਥਾਂ ਦੀ ਪੁਸ਼ਟੀ ਇਤਿਹਾਸ ਦੇ ਪੰਨਿਆਂ ਤੋਂ ਵੀ ਹੁੰਦੀ ਹੈ, ਜਿਨ੍ਹਾਂ ਦਾ ਪ੍ਰਮਾਣ ਦੇਣਾ ਜ਼ਰੂਰੀ ਹੈ। ਡਾ. ਕੁਲਤਾਰ ਦੇਵ ਕਲਸੀ ਮੌਜੂਦਾ ਗੱਦੀਨਸ਼ੀਨ ਡੇਰਾ ਮੇਘੋਵਾਲ, ਨਜ਼ਦੀਕ ਹੁਸ਼ਿਆਰਪੁਰ ਦਾ ਕਹਿਣਾ ਹੈ ਕਿ ੩੮੦ ਸਾਲ ਪੁਰਾਣੇ ਇਕ ਹੱਥ-ਲਿਖਤ ਖਰੜੇ ਮੁਤਾਬਿਕ, ਜੋ ਪ੍ਰਕਾਸ਼ ਦੇਵ ਪੋਤਰਾ ਬਾਬਾ ਰੂਪ ਦੇਵ (ਪਹਿਲਾ ਨਾਂ ਰਾਜਾ ਸੁਧਰ ਸੈਣ) ਦਾ ਲਿਖਿਆ ਹੋਇਆ ਹੈ; ਸ੍ਰੀ ਗੁਰੂ ਨਾਨਕ ਸਾਹਿਬ ਦਸੂਹੇ ਆਏ ਅਤੇ ਰਾਜਾ ਸੁਧਰ ਸੈਣ ਨੂੰ ਮਿਲੇ, ਜਿਨ੍ਹਾਂ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਰਾਜ-ਭਾਗ ਤਿਆਗ ਦਿੱਤਾ ਅਤੇ ਉਦਾਸੀ ਵੇਸ ਧਾਰਨ ਕਰ ਲਿਆ ਸੀ।[2]

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਦਸੂਹੇ ਆਉਣ ਦੀ ਪੁਸ਼ਟੀ ਪੁਰਾਤਨ ਹੱਥ-ਲਿਖਤ ਖਰੜੇ ਅਤੇ ਭਾਈ ਬਾਲੇ ਦੀ ਜਨਮ ਸਾਖੀ ਤੋਂ ਇਲਾਵਾ ਗੁਰਮਤਿ ਪ੍ਰਕਾਸ਼ (ਜੁਲਾਈ ਅੰਕ ੨੦੦੮) 'ਤਵਾਰੀਖ ਗੁਰੂ ਖਾਲਸਾ' ਭਾਗ ਪਹਿਲਾ (ਰਚਿਤ ਗਿਆਨੀ ਗਿਆਨ ਸਿੰਘ), ਹਿਸਟਰੀ ਆਫ ਦ ਸਿੱਖ, (ਲਿਖਤ ਖਜ਼ਾਨ ਸਿੰਘ) ਅਤੇ ਸ੍ਰੀ ਗੁਰੂ ਨਾਨਕ ਪ੍ਰਕਾਸ਼ (ਰਚਿਤ ਭਾਈ ਸੰਤੋਖ ਸਿੰਘ) ਆਦਿ ਪੁਸਤਕਾਂ ਤੋਂ ਵੀ ਹੁੰਦੀ ਹੈ।

ਭਾਈ ਸੰਤੋਖ ਸਿੰਘ ਰਚਿਤ 'ਸ੍ਰੀ ਗੁਰੂ ਨਾਨਕ ਪ੍ਰਕਾਸ਼' ਅਨੁਸਾਰ ਸ੍ਰੀ ਗੁਰੂ ਨਾਨਕ ਸਾਹਿਬ ਆਪਣੀ ਤੀਸਰੀ ਉਦਾਸੀ ਦੌਰਾਨ ੧੫੧੪ ਈ. ਨੂੰ ਕਰਤਾਰਪੁਰ ਤੋਂ ਚੱਲ ਕੇ ਦਰਿਆ ਬਿਆਸ ਪਾਰ ਕਰ ਕੇ ਦਸੂਹੇ ਹੁੰਦੇ ਹੋਏ ਮੁਕੇਰੀਆਂ-ਹਾਜੀਪੁਰ ਤੋਂ ਉੱਪਰ ਪਹਾੜਾਂ ਨੂੰ ਚੜ੍ਹ ਗਏ ਅਤੇ ਕੋਟਲਾ ਤ੍ਰਿਲੋਕ ਨਾਥ, ਪਾਲਮਪੁਰ-ਕਾਂਗੜਾ ਰਾਹੀਂ ਜਵਾਲਾਮੁਖੀ ਪਹੁੰਚੇ ਸਨ। ਆਪਣੀ ਦਸੂਹਾ ਫੇਰੀ ਸਮੇਂ ਗੁਰੂ ਜੀ ਨੇ ਤਲਾਬ ਦੇ ਕੰਢੇ ਡੇਰਾ ਲਾ ਲਿਆ ਜਿਸ ਦਾ ਜ਼ਿਕਰ 'ਪੰਜਾਬੀ ਟ੍ਰਿਬਿਊਨ' ਵਿਚ ਛਪੇ ਇਕ ਵਿਸ਼ੇਸ਼ ਲੇਖ ਵਿਚ ਕੀਤਾ

ਗਿਆ ਹੈ। ਇੱਥੇ ਹੀ ਰਾਜਾ ਸੁਧਰ ਸੈਣ ਆਪਣੇ ਭਤੀਜੇ ਇੰਦਰ ਸੈਣ ਨੂੰ ਨਾਲ ਲੈ ਕੇ ਗੁਰੂ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਨ ਲਈ ਆਏ ਸਨ। ਗੁਰੂ ਸਾਹਿਬ ਨੇ ਰਾਜਾ ਸੁਧਰ ਸੈਣ ਨੂੰ ਜਿਸ ਦਾ ਰਾਜ ਸਤ ਪੁਸ਼ਤਾਂ ਤੋਂ ਚੱਲਿਆ ਆ ਰਿਹਾ ਸੀ, ਰਾਜਭਾਗ ਤਿਆਗ ਕੇ ਜੀਵਨ ਪ੍ਰਭੂ-ਭਗਤੀ ਵਿਚ ਬਿਤਾਉਣ ਦਾ ਹੁਕਮ ਦਿੱਤਾ। ਰਾਜਾ ਸੁਧਰ ਸੈਣ ਨੇ ਸਤਿ ਬਚਨ ਕਹਿ ਕੇ ਰਾਜਭਾਗ ਤਿਆਗ ਦਿੱਤਾ ਅਤੇ ਦਸੂਹਾ ਛੱਡ ਦਿੱਤਾ। ਆਪਣੀ ਫੇਰੀ ਸਮੇਂ ਗੁਰੂ ਜੀ ਦੀ ਚਰਨ-ਛੋਹ ਦਸੂਹੇ ਦੇ ਕਿਲ੍ਹੇ ਅਤੇ ਤਲਾਬ ਦੀ ਧਰਤੀ ਨੂੰ ਪ੍ਰਾਪਤ ਹੋਈ ਦੱਸੀ ਜਾਂਦੀ ਹੈ। ਗੁਰੂ ਜੀ ਦਾ ਹੁਕਮ ਮੰਨ ਕੇ ਸੁਧਰ ਸੈਣ ਜੀ ਸ਼ਾਮ ਸਮੇਂ ਪਰਵਾਰ ਸਮੇਤ ਕਿਲ੍ਹੇ 'ਚੋਂ ਨਿਕਲ ਪਏ ਤੇ ਸਾਰੀ ਰਾਤ ਚੱਲਦੇ ਹੋਏ, ਦਿਨ ਚੜੇ ਹੁਸ਼ਿਆਪੁਰ ਨਜ਼ਦੀਕ, ਆਜ਼ਮਗੜ੍ਹ ਪਾਸ ਰੁਕੇ ਜੋ ਹੁਣ ਦਰਬਾਰ ਮੇਘੋਵਾਲ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਇਸ ਇਲਾਕੇ ਵਿਚ ਰਾਜਾ ਸੁਧਰ ਸੈਣ ਨੇ ਬਹੁਤ ਭਾਰੀ ਤਪੱਸਿਆ ਕੀਤੀ ਅਤੇ ਦੁਖੀਆਂ ਦੇ ਦੁਖ-ਦਰਦ ਦੂਰ ਕਰਦੇ ਰਹੇ। ਸਮਾਂ ਬੀਤਣ ਨਾਲ ਜਦ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀਆਂ ਚਾਰੇ ਉਦਾਸੀਆਂ ਸੰਪੂਰਨ ਹੋ ਗਈਆਂ ਅਤੇ ਉਹ ਕਰਤਾਰਪੁਰ ਵੱਸ ਗਏ। ਇਕ ਦਿਨ ਉਨ੍ਹਾਂ ਦੀ ਆਪਣੇ ਪਿਆਰੇ ਸੁਧਰ ਸੈਣ ਨੂੰ ਮਿਲਣ ਦੀ ਇੱਛਾ ਜਾਗੀ ਤਾਂ ਉਹ ਬਾਬਾ ਬੁੱਢਾ ਜੀ ਨੂੰ ਨਾਲ ਲੈ ਕੇ ਚੱਲ ਪਏ। ਮੇਘੋਵਾਲ ਪਹੁੰਚ ਕੇ ਗੁਰੂ ਜੀ ਨੇ ਪਿਆਰ ਨਾਲ ਸੁਧਰ ਸੈਣ ਨੂੰ ਆਪਣੀ ਬੁੱਕਲ ਵਿਚ ਲੈ ਕੇ ਆਸ਼ੀਰਵਾਦ ਦਿੱਤਾ ਅਤੇ ਅਨੇਕਾਂ ਬਖ਼ਸ਼ਿਸ਼ਾਂ ਨਾਲ ਨਿਵਾਜਿਆ।

ਮੌਜੂਦਾ ਕਿਲ੍ਹਾ ਅਤੇ ਤਲਾਬ ਜਿਨ੍ਹਾਂ ਦਾ ਸੰਬੰਧ ਇਕ ਪ੍ਰਚੱਲਿਤ ਮਿੱਥ ਮੁਤਾਬਿਕ ਪਾਂਡਵਾਂ ਨਾਲ ਜੁੜਦਾ ਹੈ, ਦਰੁੱਸਤ ਨਹੀਂ ਕਿਉਂਕਿ ਇਨ੍ਹਾਂ ਵਿਚ ਲੱਗੀਆਂ ਇੱਟਾਂ ਮੁਗ਼ਲਾਂ ਦੇ ਸਮੇਂ ਵਰਤੋਂ ਵਿਚ ਆਈਆਂ ਸਨ। ਹੋ ਸਕਦਾ ਹੈ ਕਿ ਇੱਥੇ ਪਹਿਲਾਂ ਕੋਈ ਪਾਂਡਵਾਂ ਦਾ ਕਿਲ੍ਹਾ ਹੋਵੇ, ਪਰ ਮੌਜੂਦਾ ਕਿਲ੍ਹੇ ਦਾ ਸੰਬੰਧ 'ਆਈਨ-ਏ-ਅਕਬਰੀ' ਅਤੇ 'ਇੰਪੀਰੀਅਲ ਗਜ਼ਟੀਅਰ ਆਫ ਇੰਡੀਆ' ਮੁਤਾਬਿਕ ਅਕਬਰ ਦੇ ਸਮੇਂ ਨਾਲ ਹੀ ਜੁੜਦਾ ਹੈ, ਜਿੱਥੇ ਕਿਸੇ ਰਾਮਗੜ੍ਹੀਆ (ਕਲਸੀਆ) ਰਾਜੇ ਦਾ ਰਾਜ ਸੀ। ਮੌਜੂਦਾ ਸਮੇਂ ਸਾਰਾ ਕਿਲ੍ਹਾ ਥੇਹ ਹੋ ਚੁੱਕਾ ਹੈ ਸਿਵਾਏ ਇਕ ਬੁਰਜ ਦੇ ਅਤੇ ਆਸ-ਪਾਸ ਵੱਸੋਂ ਹੋ ਗਈ ਹੈ। ਪਰ ਇੱਥੋਂ ਦੇ ਵਾਸੀ ਇਸ ਇਤਿਹਾਸਿਕ ਮਹੱਤਤਾ ਤੋਂ ਬੇਖ਼ਬਰ ਹਨ। ਇਤਿਹਾਸਕਾਰ ਲੇਪਲ ਗ੍ਰਿਫ਼ਨ ਮੁਤਾਬਿਕ ਜਲੰਧਰ ਦੁਆਬ ਦਾ ਦਸੂਹੇ ਦਾ ਪਰਗਨਾ ਸਭ ਤੋਂ ਵੱਧ ਆਮਦਨ ਵਾਲਾ ਸੀ, ਜਿਵੇਂ ਹਾਜੀਪੁਰ ਦੀ ਸਾਲਾਨਾ ਆਮਦਨ ੧੫੦੦੦ ਰੁਪਏ, ਮਿਆਣੀ ਦੀ ੧੧੫੦੦ ਰੁਪਏ, ਜ਼ਰੂਹਾ ਦੀ ੪੧੧੦੦ ਰੁਪਏ ਅਤੇ ਹਰਿਆਣਾ ਦੀ ੭੫੦੦੦ ਰੁਪਏ ਜਦਕਿ ਦਸੂਹੇ ਦੀ ੨,੨੧,੦੦੦ ਰੁਪਏ ਸੀ।[੩]

ਸਮੇਂ ਨਾਲ ਸ਼ਹਿਜ਼ਾਦਾ ਸ਼ੇਰ ਸਿੰਘ ਪੰਜਾਬ ਦਾ ਮਹਾਰਾਜਾ ਬਣ ਗਿਆ, ਪਰ ਸ਼ਹਿਜ਼ਾਦਾ ਤਾਰਾ ਸਿੰਘ ਦਾ ਜ਼ਿਕਰ ਇਤਿਹਾਸ ਦੇ ਸਫਿਆਂ 'ਚ ਗੁੰਮ ਹੁੰਦਾ ਗਿਆ। ਉਹ ਆਪਣੇ ਆਪ ਵਿਚ ਮਸਤ ਰਹਿਣ ਦਾ ਆਦੀ ਸੀ, ਇਸ ਲਈ ਉਹ ਰਾਜਨੀਤੀ ਅਤੇ ਖ਼ਾਨਾਜੰਗੀ ਤੋਂ ਦੂਰ ਰਿਹਾ। ਪਰ ਉਹ ਬਦਨਸੀਬ ਸ਼ਹਿਜ਼ਾਦਾ ਦਸੂਹੇ ਹੀ ਪ੍ਰਵਾਨ ਚੜ੍ਹਿਆ ਅਤੇ ਇੱਥੇ ਹੀ ਸੰਨ ੧੮੫੪ ਵਿਚ ਗੁਜਰਿਆ। ਉਸ ਦਾ ਅੰਤਮ-ਸਸਕਾਰ ਤਲਾਬ ਕੰਢੇ

ਕੀਤਾ ਗਿਆ ਅਤੇ ਇਕ ਛੋਟੀ ਜਿਹੀ ਸਮਾਧ ਅਤੇ ਉਸ ਉੱਪਰ ਗੁੰਬਦ ਵੀ ਉਸਾਰਿਆ ਗਿਆ ਜੋ ਖਸਤਾ ਹਾਲ ਵਿਚ ਦੇਸ਼ ਦੀ ਅਜ਼ਾਦੀ ਤਕ ਵੀ ਕਾਇਮ ਸੀ, ਪਰ ਹੁਣ ਮੌਜੂਦਾ ਸਮੇਂ ਕੋਈ ਵੀ ਨਿਸ਼ਾਨ ਬਾਕੀ ਨਹੀਂ ਰਿਹਾ। ਇਸ ਸ਼ਹਿਜ਼ਾਦੇ ਬਾਰੇ ਕੋਈ ਵੀ ਬਹੁਤ ਵਿਵਰਣ ਇਤਿਹਾਸਕਾਰਾਂ ਵੱਲੋਂ ਦਿੱਤਾ ਹੋਇਆ ਨਹੀਂ ਮਿਲਦਾ, ਪਰ ਫਿਰ ਵੀ ਇਤਿਹਾਸ ਦੀਆਂ ਕਿਤਾਬਾਂ ਵਿਚ ਕਿਤੇ ਨਾ ਕਿਤੇ ਜਾਣਕਾਰੀ ਜ਼ਰੂਰ ਮਿਲਦੀ ਹੈ। ਕਿੰਨੀ ਹੈਰਾਨੀ ਵਾਲੀ ਗੱਲ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਇਸ ਲੜਕੇ ਬਾਰੇ ਇਤਿਹਾਸਕਾਰ ਚੁੱਪ ਧਾਰੀ ਬੈਠੇ ਹਨ, ਜਦ ਕਿ ਦਸੂਹੇ ਦਾ ਅਹਿਮ ਪਰਗਨਾ ਉਸ ਦੀ ਜਾਗੀਰ ਸੀ, ਜਿੱਥੇ ਉਹ ਕਈ ਸਾਲ ਕਾਬਜ਼ ਰਿਹਾ। 'ਈਵੈਂਟਸ ਐਟ ਦੀ ਕੋਰਟ ਆਫ਼ ਮਹਾਰਾਜਾ ਰਣਜੀਤ ਸਿੰਘ' (ਲਿਖਤ ਗੈਰਟ ਅਤੇ ਚੋਪੜਾ) ਅਨੁਸਾਰ ਸਰਦਾਰਨੀ ਸਦਾ ਕੌਰ ਮਹਾਰਾਜਾ ਨੂੰ ਸ਼ਹਿਜ਼ਾਦਾ ਸ਼ੇਰ ਸਿੰਘ ਅਤੇ ਤਾਰਾ ਸਿੰਘ ਨੂੰ ਜਾਗੀਰਾਂ ਦੇਣ ਅਤੇ ਫੌਜੀ ਮੁਹਿੰਮਾਂ ਉੱਪਰ ਭੇਜਣ ਦੀ ਬੇਨਤੀ ਕਈ ਵਾਰ ਕਰਦੀ ਰਹੀ ਸੀ ਜੋ ਲਾਹੌਰ ਦਰਬਾਰ ਦੀ ਕਾਰਵਾਈ ਮਿਤੀ ੨੦ ਸਤੰਬਰ, ੧੮੧੩ 'ਤੇ ਦਰਜ ਹੈ।[੪] ਉਸ ਸਮੇਂ ਇਨ੍ਹਾਂ ਸ਼ਹਿਜ਼ਾਦਿਆਂ ਦੀ ਉਮਰ ਛੋਟੀ ਹੀ ਸੀ (ਜਨਮ ੪ ਦਸੰਬਰ, ੧੮੦੭)। ਇਸੇ ਕਿਤਾਬ ਦੇ ਹਵਾਲੇ ਮੁਤਾਬਕ ਦਰਬਾਰ ਦੀ ਕਾਰਵਾਈ ਮਿਤੀ ੧੭ ਸਤੰਬਰ, ੧੮੧੪ ਅਸਥਾਨ ਅੰਮ੍ਰਿਤਸਰ ਵਿਚ ਦਰਜ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੇ ਇਨ੍ਹਾਂ ਸ਼ਹਿਜ਼ਾਦਿਆਂ ਨੂੰ ਛੇਤੀ ਹੀ ਜਾਗੀਰਾਂ ਦੇਣ ਲਈ ਹਾਂ ਕਰ ਦਿੱਤੀ ਸੀ ਅਤੇ ਦਰਬਾਰ ਦੀ ੧੮ ਨਵੰਬਰ, ੧੮੧੪ ਦੀ ਕਾਰਵਾਈ ਮੁਤਾਬਕ ਮਹਾਰਾਜਾ ਨੇ ਤਾਰਾ ਸਿੰਘ ਨੂੰ ਆਪਣੀ ਫੌਜ ਲਾਹੌਰ ਭੇਜਣ ਲਈ ਕਿਹਾ ਸੀ। ਇਸੇ ਤਰ੍ਹਾਂ ਦਰਬਾਰ ਦੀ ਕਾਰਵਾਈ ਮਿਤੀ ੫ ਫਰਵਰੀ, ੧੮੧੬ ਵਿਚ ਦਰਜ ਹੈ ਕਿ ਮਹਾਰਾਜਾ ਨੇ ਆਪਣੇ ਬੇਟੇ ਤਾਰਾ ਸਿੰਘ ਨੂੰ ਇਕ ਕੀਮਤੀ ਕਸ਼ਮੀਰੀ ਸ਼ਾਲ ਭੇਂਟ ਕੀਤੀ ਅਤੇ ਕਿਹਾ ਕਿ ਉਹ ਆਪਣੀ ਕੁਝ ਫੌਜ ਰਾਜਾ ਜਸਵਾਲ ਦਾ ਇਲਾਕਾ ਖਾਲੀ ਕਰਵਾਉਣ ਲਈ ਭੇਜੇ। ਸਿੱਖ ਰਾਜ ਦਾ ਦਰਬਾਰੀ ਇਤਿਹਾਸਕਾਰ ਸੋਹਨ ਲਾਲ ਸੂਰੀ ਵੀ ਸ਼ਹਿਜ਼ਾਦਾ ਤਾਰਾ ਸਿੰਘ ਦੀਆਂ ਫੌਜੀ ਮੁਹਿੰਮਾਂ ਵਿਚ ਸ਼ਾਮਲ ਹੋਣ ਦੀ ਪੁਸ਼ਟੀ ਕਰਦਾ ਹੋਇਆ ਲਿਖਦਾ ਹੈ ਕਿ ੨੮ ਅਪ੍ਰੈਲ, ੧੮੧੮ ਈ. ਨੂੰ ਅਟਕ ਦੇ ਕਿਲ੍ਹੇਦਾਰ ਹੁਕਮਾ ਸਿੰਘ ਚਿਮਨੀ ਦੀ ਬੇਨਤੀ ਉੱਪਰ ਕਿਲ੍ਹੇ ਦੇ ਆਸ-ਪਾਸ ਦੇ ਮੁਸਲਮਾਨਾਂ ਨੂੰ ਸੋਧਣ ਲਈ ਮਹਾਰਾਜਾ ਰਣਜੀਤ ਸਿੰਘ ਨੇ ਸ਼ਹਿਜ਼ਾਦਾ ਸ਼ੇਰ ਸਿੰਘ ਤੇ ਤਾਰਾ ਸਿੰਘ ਨੂੰ ਆਪਣੀ ਫੌਜ ਸਮੇਤ ਕਿਲ੍ਹੇਦਾਰ ਦੀ ਮਦਦ ਲਈ ਭੇਜਿਆ ਸੀ।[੫] ਹੋ ਸਕਦਾ ਹੈ ਕਿ ਸ਼ਹਿਜ਼ਾਦੇ ਪਾਸ ਪਹਿਲਾਂ ਵੀ ਕੋਈ ਜਾਗੀਰ ਮਿਲਣ ਉਪਰੰਤ ਉਸ ਦੀ ਤਾਕਤ ਹੋਰ ਵੀ ਵਧ ਗਈ ਗੋਵੇਗੀ। ਚਾਰਲਸ ਮੈਸਨ ਦੀ ਲਿਖਤ ਮੁਤਾਬਕ ਸੰਨ ੧੮੨੮ ਨੂੰ ਸ਼ਹਿਜ਼ਾਦਾ ਤਾਰਾ ਸਿੰਘ ਪਾਸ ਫੌਜ ਦੀ ਗਿਣਤੀ ੧੫੦੦ ਦੀ ਸੀ। ਇਸ ਦੀ ਪੁਸ਼ਟੀ ਮਹਾਰਾਜਾ ਦੇ ਤੋਸ਼ੇਖਾਨੇ ਦੇ ਵਿਦੇਸ਼ੀ ਜਰਨੈਲ ਅਲੈਗਜੈਂਡਰ ਗਾਰਡਨਰ ਦੀ ਸਵੈ-ਜੀਵਨੀ 'ਸੋਲਜ਼ਰ ਐਂਡ ਟ੍ਰੈਵਲਰ' ਤੋਂ ਵੀ ਹੁੰਦੀ ਹੈ ਕਿ ਉਸ ਨੇ ਬੰਨੂ ਦੀ ਲੜਾਈ ਸੰਨ ੧੮੩੨-੩੩ ਵਿਚ ਸ਼ਹਿਜ਼ਾਦਾ ਤਾਰਾ ਸਿੰਘ ਦੀ ਕਮਾਂਡ ਹੇਠ ਲੜੀ ਸੀ ਜੋ ਉਸ ਦੀ ਲਿਖਤ ਇਸ ਤਰ੍ਹਾਂ ਹੈ:- "He was approved colonel of artillery and was deputed on various a campaign like Sabzelkot,

Rajan under General Ventura on right side of Indus below Mittankot; Bannu under Tara Singh[6(ੳ)]" ਇਸੇ ਤਰ੍ਹਾਂ ਗਿਆਨੀ ਗਿਆਨ ਸਿੰਘ ਸ਼ਹਿਜ਼ਾਦਾ ਤਾਰਾ ਸਿੰਘ ਦਾ ਹਜ਼ਾਰੇ[6(ਅ)] ਦੇ ਇਲਾਕੇ ਦੀ ਫ਼ਤਿਹ ਲਈ ਲੜਾਈ ਵਿਚ ਸ਼ਾਮਲ ਹੋਣ ਦਾ ਜ਼ਿਕਰ ਕਰਦਾ ਹੈ ਜੋ ਸੰਨ ੧੮੨੦ ਵਿਚ ਸ਼ਹਿਜ਼ਾਦਾ ਸ਼ੇਰ ਸਿੰਘ ਦੀ ਰਹਿਨੁਮਾਈ ਹੇਠ ਲੜੀ ਗਈ ਸੀ। ਕਰਮ ਸਿੰਘ ਹਿਸਟੋਰੀਅਨ ਦੀ ਰਚਿਤ ਕਿਤਾਬ 'ਇਤਿਹਾਸਕ ਖੋਜ' ਮੁਤਾਬਿਕ ਨਵੰਬਰ ੧੮੪੪ ਵਿਚ ਵਜ਼ੀਰ ਹੀਰਾ ਸਿੰਘ ਡੋਗਰਾ ਨੇ ਜਲੰਧਰ ਦੁਆਬ ਦੇ ਸੂਬੇਦਾਰ ਸ਼ੇਖ ਇਮਾਮ-ਉ-ਦੀਨ ਨੂੰ ਹੁਕਮ ਕੀਤਾ ਕਿ ਉਹ ਸ਼ਹਿਜ਼ਾਦਾ ਤਾਰਾ ਸਿੰਘ ਦੀ ਦਸੂਹੇ ਦੀ ਜਾਗੀਰ ਜ਼ਬਤ ਕਰ ਲਵੇ।[੭] ਜਦ ਅੰਗਰੇਜ਼ਾਂ ਨੇ ਪਹਿਲੇ ਐਂਗਲੋ-ਸਿੱਖ ਯੁੱਧ ਤੋਂ ਬਾਅਦ ਜਲੰਧਰ ਦੁਆਬ ਦਾ ਇਲਾਕਾ ਆਪਣੇ ਰਾਜ ਵਿਚ ਮਿਲਾ ਲਿਆ ਤਾਂ ਉਨ੍ਹਾਂ ਨੇ ਤਾਰਾ ਸਿੰਘ ਨੂੰ ਦਸੂਹੇ ਦੀ ਜਾਗੀਰ ਦੇ ਬਦਲੇ ੬੦੦੦ ਰੁਪਏ ਸਾਲਾਨਾ ਦੀ ਪੈਨਸ਼ਨ ਲਾ ਦਿੱਤੀ ਜੋ ਉਸ ਦੀ ਮੌਤ ਤਕ ਮਿਲਦੀ ਰਹੀ ਸੀ।[੮]

ਦਸੂਹੇ ਦਾ ਕਿਲ੍ਹਾ ਇਕ ਉੱਚੀ ਵੱਡੀ ਪਹਾੜੀ ਧਰਾਤਲ ਨੂੰ ਪੱਧਰਾ ਕਰਕੇ ਉਸਾਰਿਆ ਗਿਆ ਸੀ ਜਿਸ ਦੇ ਬਿਲਕੁਲ ਬਾਹਰ ਉੱਤਰ-ਪੱਛਮ ਵਾਲੇ ਪਾਸੇ ਪਾਣੀ ਦੀ ਇਕ ਡੂੰਘੀ ਖੱਡ ਸੀ ਜੋ ਕਿਸੇ ਸਮੇਂ ਨਦੀ ਦਾ ਵਹਿਣ ਰਿਹਾ ਹੋਵੇਗਾ। ਦੂਸਰੇ ਚੜ੍ਹਦੇ ਪਾਸੇ ਪੂਰਬ ਵੱਲ ਖੁੱਲ੍ਹਾ ਮੈਦਾਨ ਸੀ, ਜਿੱਥੇ ਫੌਜਾਂ ਅਭਿਆਸ ਕਰਦੀਆਂ ਰਹਿੰਦੀਆਂ ਸਨ। ਇਸ ਜਗ੍ਹਾ ਅੱਜਕਲ ਲੜਕੀਆਂ ਦਾ ਸਰਕਾਰੀ ਸਕੂਲ ਅਤੇ ਦਸੂਹੇ ਦਾ ਪੁਰਾਣਾ ਸਿਵਲ ਹਸਪਤਾਲ ਹੈ ਤੇ ਨਾਲ ਹੀ ਹੋਰ ਵਸੋਂ ਵੱਸ ਗਈ ਹੈ। ਸਦੀਆਂ ਪਹਿਲੇ ਇਹ ਇਲਾਕਾ ਸ਼ਿਵਾਲਿਕ ਦੀਆਂ ਪਹਾੜੀਆਂ ਵਾਲਾ ਹੋਵੇਗਾ ਜੋ ਹੁਣ ਸਮੇਂ ਨਾਲ ਦਸੂਹੇ ਤੋਂ ਕਈ ਮੀਲਾਂ ਤਕ ਅਲੋਪ ਹੋ ਚੁੱਕੀਆਂ ਹਨ। ਦਰਬਾਰ ਮੇਘੋਵਾਲ ਵਿਖੇ ਮੌਜੂਦ ਹੱਥ-ਲਿਖਤ ਖਰੜਾ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਦਸੂਹੇ ਤੋਂ ਹੀ ਸ਼ਿਵਾਲਿਕ ਦੀਆਂ ਪਹਾੜੀਆਂ ਸ਼ੁਰੂ ਹੁੰਦੀਆਂ ਹਨ। ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਵਿਚ ਇਹ ਕਿਲ੍ਹਾ ਪੂਰੇ ਜੋਬਨ ਉੱਪਰ ਸੀ, ਜਿੱਥੋਂ ਪਹਾੜੀ ਇਲਾਕਿਆਂ ਲਈ ਫੌਜੀ ਮੁਹਿੰਮਾਂ ਕੂਚ ਕਰਦੀਆਂ ਰਹਿੰਦੀਆਂ ਸਨ। ਲਾਹੌਰ ਦਰਬਾਰ ਦੀ ਇਕ ਹੋਰ ਰਿਪੋਰਟ ਮਿਤੀ ੧੧ ਜਨਵਰੀ, ੧੮੧੭ ਅਨੁਸਾਰ ਇਸ ਕਿਲ੍ਹੇ 'ਚੋਂ ਤਿਆਰ ਹੋ ਕੇ ਗੋਲਾ-ਬਾਰੂਦ ਦੇ ਲੱਦੇ ਹੋਏ ਚਾਰ ਗੱਡੇ ਅਤੇ ਪੰਜਾਹ ਊਠ ਜਦ ਲਾਹੌਰ ਪਹੁੰਚੇ ਤਾਂ ਮਹਾਰਾਜਾ ਨੇ ਹੁਕਮ ਕੀਤਾ ਕਿ ਇਨ੍ਹਾਂ ਨੂੰ ਤੋਪਖਾਨੇ ਦੇ ਕਮਾਂਡਰ ਗੌਂਸ ਖ਼ਾਨ ਦੇ ਹਵਾਲੇ ਕਰ ਦਿੱਤਾ ਜਾਵੇ।[੯] ਦਸੂਹੇ ਬਾਰੇ ਜਾਣਕਾਰੀ ਅਤੇ ਕਿਲ੍ਹੇ ਦੀ ਬਰਬਾਦੀ ਦਾ ਜ਼ਿਕਰ ਅੰਗਰੇਜ਼ਾਂ ਦੇ ਸਰਕਾਰੀ ਦਸਤਾਵੇਜ਼ 'ਗਜ਼ਟੀਆਰ ਆਫ਼ ਹੁਸ਼ਿਆਰਪੁਰ' ਸੰਨ ੧੯੦੪ ਵਿਚ ਵੀ ਮਿਲਦਾ ਹੈ, ਜੋ ਇਸ ਤਰ੍ਹਾਂ ਹੈ: "Fort of Dasuya was demolished in great part in 1848 by English as only one tower is left. Dasuya pargana remained under Ramgaria till 1817 when in that year it was taken over by Maharaja Ranjit Singh after the death of Jodh Singh Ramgaria, remained under direct control of Maharaja till 1826 when it was handed over to Tara Singh alongwith adjoining vil-

lages."[10] ਲਾਲਾ ਸੋਹਨ ਲਾਲ ਸੂਰੀ ਮੁਤਾਬਿਕ ਗਵਰਨਰ ਜਨਰਲ ਲਾਰਡ ਆਕਲੈਂਦ ਦਾ ਇਕ ਉੱਚ-ਪੱਧਰੀ ਵਫਦ ਸ਼ਿਮਲਾ ਤੋਂ ਚੱਲ ਕੇ ਫ਼ਕੀਰ ਅਜ਼ੀਜ਼-ਉ-ਦੀਨ ਅਤੇ ਸਰਦਾਰ ਅਜੀਤ ਸਿੰਘ ਸੰਧਾਵਾਲੀਆ ਦੀ ਸਰਪ੍ਰਸਤੀ ਹੇਠ ਮਹਾਰਾਜਾ ਰਣਜੀਤ ਸਿੰਘ ਨੂੰ ਦੀਨਾ ਨਗਰ ਵਿਖੇ ਮਿਲਣ ਲਈ ਆਉਂਦੇ ਹੋਏ ਦਸੂਹੇ ਰੁਕਿਆ ਸੀ, ਜਿੱਥੇ ਮਹਾਰਾਜਾ ਦੀ ਤਰਫੋਂ ੨੭ ਮਈ, ੧੮੩੮ ਨੂੰ ਸਰਦਾਰ ਅਰਜਨ ਸਿੰਘ ਪੁੱਤਰ ਹਰੀ ਸਿੰਘ ਨਲੂਆ ਨੇ ਉਨ੍ਹਾਂ ਦਾ ਸੁਆਗਤ ਕੀਤਾ ਸੀ। ਅੰਗਰੇਜ਼ਾਂ ਦੇ ਇਸ ਮਿਸ਼ਨ ਦੀ ਅਗਵਾਈ ਪ੍ਰਿੰਸੀਪਲ ਸੈਕਟਰੀ ਮਿਸਟਰ ਮੈਕਨਾਟਨ ਕਰ ਰਿਹਾ ਸੀ।[੧੧]

ਸੰਨ ੧੮੪੬ ਵਿਚ ਜਦ ਅੰਗਰੇਜ਼ਾਂ ਦਾ ਜਲੰਧਰ ਦੁਆਬ ਉੱਪਰ ਕਬਜ਼ਾ ਹੋਇਆ ਤਾਂ ਦਸੂਹਾ ਮੁਕੇਰੀਆਂ ਦੀ ਥਾਂ ਜ਼ਿਲ੍ਹਾ ਹੁਸ਼ਿਆਰਪੁਰ ਦੇ ਹੇਠ ਤਹਿਸੀਲ ਮੁਕਾਮ ਬਣ ਗਿਆ। ਜ਼ਿਲ੍ਹਾ ਹੁਸ਼ਿਆਰਪੁਰ ਦਾ ਪਹਿਲਾ ਡਿਪਟੀ ਕਮਿਸ਼ਨਰ ਸੀ. ਐਲ. ਰਸਟ ਬਣਿਆ ਜੋ ਸੰਨ ੧੮੪੯ ਈ. ਤਕ ਇਸ ਅਹੁਦੇ ਉੱਪਰ ਰਿਹਾ। ਜਦ ਦੂਸਰੇ ਐਂਗਲੋ-ਸਿੱਖ ਯੁੱਧ ਤੋਂ ਬਾਅਦ ੧੮੪੯ ਈ. ਵਿਚ ਅੰਗਰੇਜ਼ਾਂ ਦਾ ਪੰਜਾਬ ਉੱਪਰ ਕਬਜ਼ਾ ਹੋ ਗਿਆ ਤਾਂ ਪੂਰੀ ਫੌਜ ਨੇ ਹਥਿਆਰ ਸੁੱਟ ਦਿੱਤੇ, ਪਰ ਭਾਈ ਮਹਾਰਾਜ ਸਿੰਘ ਅੰਗਰੇਜ਼ਾਂ ਦੇ ਘੇਰੇ 'ਚੋਂ ਬਚ ਕੇ ਨਿਕਲ ਗਏ ਅਤੇ ਹਥਿਆਰ ਨਹੀਂ ਸਨ ਸੁੱਟੇ। ਉਸ ਦਾ ਅਜ਼ਾਦੀ ਲਈ ਸੰਘਰਸ਼ ਕੁਝ ਚਿਰ ਦਸੂਹੇ ਦੇ ਆਸ-ਪਾਸ ਦੇ ਪਿੰਡਾਂ ਵਿਚ ਅੰਗਰੇਜ਼ਾਂ ਖ਼ਿਲਾਫ਼ ਚੱਲਦਾ ਰਿਹਾ ਸੀ। ਦੂਸਰੇ ਐਂਗਲੋ-ਸਿੱਖ ਯੁੱਧ ਸਮੇਂ ਦੁਆਬੇ ਦਾ ਇਲਾਕਾ ਖੁੱਲ੍ਹ ਕੇ ਅੰਗਰੇਜ਼ਾਂ ਖ਼ਿਲਾਫ਼ ਖੜ੍ਹਾ ਹੋ ਗਿਆ ਸੀ। ਊਨਾ ਵਿਖੇ ਬਾਬਾ ਬਿਕਰਮ ਸਿੰਘ ਬੇਦੀ ਨੇ, ਜਿਨ੍ਹਾਂ ਪਾਸ ੭੪ ਪਿੰਡਾਂ ਦੀ ਜਾਗੀਰ ਸੀ ਇਕ ਰਿਪੋਰਟ ਮੁਤਾਬਿਕ ਪੰਝੀ ਹਜ਼ਾਰ ਫੌਜ ਧਰਮ-ਯੁੱਧ ਲਈ ਇਕੱਠੀ ਕਰ ਲਈ ਸੀ, ਜਿਸ ਦੇ ਡਰ ਕਾਰਨ ਅੰਗਰੇਜ਼ਾਂ ਨੇ ਸਾਰੇ ਦੁਆਬੇ ਦੀਆਂ ਗੜ੍ਹੀਆਂ ਤੇ ਕਿਲ੍ਹੇ ਢਾਹ ਦਿੱਤੇ ਸਨ; ਜਿਨ੍ਹਾਂ ਵਿਚ ਦਸੂਹੇ ਦਾ ਕਿਲ੍ਹਾ ਵੀ ਸ਼ਾਮਲ ਸੀ, ਜਿਸ ਨੂੰ ਬ੍ਰਿਗੇਡੀਅਰ ਵੀਲਰ ਨੇ ਢਾਹ ਦਿੱਤਾ ਸੀ। ਭਾਈ ਮਹਾਰਾਜ ਸਿੰਘ ਦੀ ਗ੍ਰਿਫ਼ਤਾਰੀ ਤੋਂ ਬਾਅਦ ਸੰਨ ੧੯੪੭ ਈ. ਤਕ ਕਿਸੇ ਨਾ ਕਿਸੇ ਰੂਪ ਵਿਚ ਦੇਸ਼ ਦੀ ਅਜ਼ਾਦੀ ਲਈ ਅੰਦੋਲਨ ਜਾਰੀ ਰਿਹਾ, ਕਦੇ ਬਾਬਾ ਰਾਮ ਸਿੰਘ ਕੂਕਾ ਦੀ ਅਗਵਾਈ ਵਿਚ, ਕਦੇ ਗੁਰਦੁਆਰਾ ਸੁਧਾਰ ਲਹਿਰ ਹੇਠ, ਕਦੇ ਅਕਾਲੀ ਮੋਰਚਿਆਂ ਹੇਠ, ਕਦੇ ਗ਼ਦਰੀ ਬਾਬਿਆਂ, ਕਦੇ ਬੱਬਰ ਅਕਾਲੀ ਲਹਿਰ ਅਤੇ ਕਦੇ ਭਗਤ ਸਿੰਘ, ਰਾਜਗੁਰੂ, ਸੁਖਦੇਵ ਦੀ ਸ਼ਹਾਦਤ ਹੇਠ। ਦੇਸ਼ ਦੀ ਅਜ਼ਾਦੀ ਦੇ ਇਸ ਅੰਦੋਲਨ ਵਿਚ ਸਮੇਂ ਦੀਆਂ ਰਾਜਨੀਤਿਕ ਪਾਰਟੀਆਂ ਜਿਵੇਂ: ਪਰਜਾਤੰਤਰ ਅਤੇ ਅਕਾਲੀ ਦਲ ਵੀ ਸ਼ਾਮਲ ਹੁੰਦੀਆਂ ਰਹੀਆਂ ਸਨ ਅਤੇ ਦੇਸ਼ ਦੀ ਅਜ਼ਾਦੀ ਲਈ ਸੱਭ ਤੋਂ ਵੱਧ ਕੁਰਬਾਨੀਆਂ ਸਿੱਖਾਂ ਨੇ ਹੀ ਦਿੱਤੀਆਂ ਸਨ।

**ਹਵਾਲੇ :**

੧. ੳ. *ਗੁਰਮਤਿ ਪ੍ਰਕਾਸ਼* ਜੁਲਾਈ ੨੦੦੮
ਅ. *ਤਵਾਰੀਖ ਗੁਰੂ ਖਾਲਸਾ* ਭਾਗ ਪਹਿਲਾ, ਗਿਆਨੀ ਗਿਆਨ ਸਿੰਘ
ੲ. *ਹਿਸਟਰੀ ਆਫ਼ ਦ ਸਿੱਖਜ਼*, ਖਜ਼ਾਨ ਸਿੰਘ
ਸ. *ਗੁਰੂ ਨਾਨਕ ਪ੍ਰਕਾਸ਼*, ਭਾਈ ਸੰਤੋਖ ਸਿੰਘ
੨. *ਪੰਜਾਬੀ ਟ੍ਰਿਬਿਊਨ,* ਮਿਤੀ ੯ ਮਾਰਚ, ੨੦੦੧ (ਬਾਬਾ ਰੂਪ ਦੇਵ ਦੀ ਯਾਦਗਾਰ, ਦਸੂਹੇ ਦਾ ਕਿਲ੍ਹਾ)

੩. *ਰਾਜਾਜ਼ ਆਫ਼ ਦੀ ਪੰਜਾਬ*, ਲੈਪਲ ਗ੍ਰਿਫਨ
੪. *ਈਵੈਂਟਸ ਐਟ ਦੀ ਕੋਰਟ ਆਫ ਦੀ ਰਣਜੀਤ ਸਿੰਘ*, ਗੈਰਟ ਐਂਡ ਚੋਪੜਾ
੫. *ਉਮਦਤ-ਉਤ-ਤਵਾਰੀਖ,* ਸੋਹਨ ਲਾਲ ਸੂਰੀ ਦਫ਼ਤਰ (ii)
੬. (ੳ) *ਨੇਰੇਟਿਵ ਆਫ਼ ਵੇਰੀਅਸ ਜਰਨੀਜ਼* ਭਾਗ ਪਹਿਲਾ, ਚਾਰਲਸ ਮੈਸਨ
(ਅ) *ਸੋਲਜਰ ਐਂਡ ਟ੍ਰੈਵਲਰ*, ਮੇਜਰ ਪੀਅਰਜ਼, ਜੀਵਨੀ ਅਲੈਗਜੈਂਡਰ ਗਾਰਡਨਰ
੭. *ਇਤਿਹਾਸਿਕ ਖੋਜ*, ਲਿਖਤ ਕਰਮ ਸਿੰਘ ਹਿਸਟੋਰੀਅਨ, ਭਾਗ ਦੂਜਾ
੮. (ੳ) *ਗੁਲਸ਼ਨ-ਏ-ਪੰਜਾਬ,* ਪੰਡਤ ਦੇਬੀ ਪ੍ਰਸਾਦ, ਪੰਜਾਬੀ ਯੂਨੀਵਰਸਿਟੀ, ਪਟਿਆਲਾ
(ਅ) *ਸੈਰ-ਇ-ਪੰਜਾਬ,* ਲਿਖਤ ਰਾਏ ਕਾਲੀ ਰਾਏ, ਪੰਜਾਬੀ ਯੂਨੀਵਰਸਿਟੀ,ਪਟਿਆਲਾ
੯. *ਈਵੈਂਟਸ ਐਟ ਦੀ ਕੋਰਟ ਆਫ ਰਣਜੀਤ ਸਿੰਘ,* ਗੈਰਟ ਐਂਡ ਚੋਪੜਾ
੧੦. *.ਗਜਟੀਅਰ ਆਫ਼ ਹੋਸ਼ਿਆਰਪੁਰ,* ਸੰਨ ੧੯੦੪
੧੧. *ਉਮਦਤ-ਉਤ-ਤਵਾਰੀਖ,* ਲਾਲ ਸੋਹਨ ਲਾਲ ਸੂਰੀ, ਦਫਤਰ (iii)

# ਖੋਪਰ ਦਾ ਦੀਵਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਸਿੱਖੀ ਦੇ ਉਸਰੇ ਮਹਿਲ ਉੱਤੇ
ਮੈਂ ਵੀ ਇਕ ਜੋਤ ਜਗਾ ਚੱਲਿਆਂ
ਖੋਪਰ ਦਾ ਦੀਵਾ ਬਾਲ ਕੇ ਮੈਂ
ਵਿਚ ਰੱਤ ਦਾ ਤੇਲ ਚੁਆ ਚੱਲਿਆਂ
ਸਿੱਖੀ ਦੇ ਉਸਰੇ ਮਹਿਲ ਉੱਤੇ
ਮੈਂ ਵੀ ਇਕ ਜੋਤ ਜਗਾ ਚੱਲਿਆਂ*

*ਉਹ ਤਾਰੂ ਸਿੰਘ ਸੀ ਤਾਰੂ ਬਣ
ਸਿਦਕਾਂ ਦੇ ਸਾਗਰ ਤਰ ਗਿਆ ਜੋ
ਜ਼ੁਲਮਾਂ ਦੀ ਮੱਚਦੀ ਅੱਗ ਉੱਤੇ
ਸੀ ਬੱਦਲ ਬਣ ਕੇ ਵਰ੍ਹ ਗਿਆ ਜੋ
ਕਹਿੰਦਾ ਇਤਿਹਾਸ ਦੇ ਸਫੇ ਉੱਤੇ,
ਮੈਂ ਅਣਖ ਦੇ ਪੂਰਨੇ ਪਾ ਚੱਲਿਆਂ
ਖੋਪਰ ਦਾ ਦੀਵਾ ਬਾਲ ਕੇ ਮੈਂ,
ਵਿਚ ਰੱਤ ਦਾ ਤੇਲ ਚੁਆ ਚੱਲਿਆਂ*

*ਜਿਵੇਂ ਝੱਟ ਜਲਾਦ ਦੀ ਰੰਬੀ ਨੇ
ਮੇਰੇ ਮੱਥੇ 'ਤੇ ਟੱਕ ਲਾਇਆ
ਇਹ ਮੁਗ਼ਲਾਂ ਨੇ ਜੜ੍ਹ ਆਪਣੀ 'ਤੇ
ਮੇਰੇ ਖੋਪਰ ਵਾਂਗਰ ਸੱਕ ਲਾਹਿਆ
ਮੈਂ ਸੱਚ ਦਾ ਹੋਕਾ ਦਿੰਦਾ ਹਾਂ,
ਜ਼ਾਲਮ ਨੂੰ ਸਬਕ ਸਿਖਾ ਚੱਲਿਆਂ
ਖੋਪਰ ਦਾ ਦੀਵਾ ਬਾਲ ਕੇ ਮੈਂ,
ਵਿਚ ਰੱਤ ਦਾ ਤੇਲ ਚੁਆ ਚੱਲਿਆਂ*

*ਇਹ ਜ਼ਕਰੀਆ ਜਕੜ ਜਮਦੂਤਾਂ ਨੇ
ਮੇਰੇ ਹੁੰਦਿਆਂ ਸੁੰਦਿਆਂ ਲੈ ਜਾਣਾ
ਸੱਚ ਸੂਰਜ ਵਰਗਾ ਨਹੀਂ ਛਿਪਣਾ
ਓੜਕ ਹਨੇਰਾ ਪੈ ਜਾਣਾ
ਉਹ ਕਹਿੰਦਾ ਗੋਗੋਆਣੀ ਮੈਂ,
ਹਾਂ ਮਹਿਮਾ ਗੁਰੂ ਦੀ ਗਾ ਚੱਲਿਆਂ
ਖੋਪਰ ਦਾ ਦੀਵਾ ਬਾਲ ਕੇ ਮੈਂ,
ਵਿਚ ਰੱਤ ਦਾ ਤੇਲ ਚੁਆ ਚੱਲਿਆਂ*

*ਧੰਨਵਾਦ ਸਹਿਤ ਪੁਸਤਕ *ਜਾਗਣ ਦਾ ਵੇਲਾ* ਵਿੱਚੋਂ

# ਬਿਹਾਰ ਦੇ ਜੱਦੀ ਸਿੱਖ: ਇਕ ਅਧਿਐਨ

*-ਸ. ਜਗਮੋਹਨ ਸਿੰਘ**

ਪੂਰਬੀ ਭਾਰਤ, ਖਾਸ ਕਰਕੇ ਬਿਹਾਰ ਵਿਚ ਵੱਖ-ਵੱਖ ਵਰਗਾਂ ਦੇ ਸਿੱਖਾਂ ਨਾਲ ਵਾਹ ਪੈਣ ਕਾਰਨ ਮੈਨੂੰ ਇਨ੍ਹਾਂ ਬਾਰੇ ਅਧਿਐਨ ਕਰਨ ਦਾ ਕਾਫੀ ਮੌਕਾ ਮਿਲਿਆ ਹੈ। ਬਿਹਾਰ ਅੰਦਰ ਵਸਦੇ ਵੱਖ-ਵੱਖ ਵਰਗਾਂ, ਕਬਾਇਲੀ ਭਾਸ਼ਾਵਾਂ ਅਤੇ ਵੱਖ-ਵੱਖ ਧਰਮਾਂ ਅਤੇ ਵਿਸ਼ਵਾਸਾਂ ਕਾਰਨ ਇਹ ਇਸ ਉਪ ਮਹਾਂਦੀਪ ਦਾ ਸਭ ਤੋਂ ਵੱਧ ਵੰਨ-ਸੁਵੰਨਤਾ ਭਰਪੂਰ ਖੇਤਰ ਹੈ। ਹਿੰਦੂ, ਜੈਨ, ਬੁੱਧ ਅਤੇ ਸਿੱਖ ਧਰਮ ਦੀ ਸਾਂਝੀ ਇਹ ਧਰਤੀ ਪੌਰਾਣਿਕ ਵੇਲਿਆਂ ਦੀਆਂ ਕੀਮਤੀ ਨਿਸ਼ਾਨੀਆਂ ਦਾ ਭਰਪੂਰ ਖ਼ਜ਼ਾਨਾ ਹੈ। ਬਿਹਾਰ ਸੰਸਾਰ ਦੇ ਇਨ੍ਹਾਂ ਚਾਰ ਮਹਾਨ ਧਰਮਾਂ ਦਾ ਪੰਘੂੜਾ ਹੈ। ਸਾਨੂੰ ਬਹੁਤ ਸਾਰੇ ਪੁਰਾਣੇ ਡੇਰੇ, ਆਸ਼ਰਮ, ਸਮਾਰਕ, ਮੰਦਰ ਅਤੇ ਹੋਰ ਸਥਾਨ ਲੱਭ ਸਕਦੇ ਹਨ ਜਿੱਥੇ ਅਸੀਂ ਆਦਰ ਭਾਵ ਅਤੇ ਸ਼ੁਕਰਾਨਾ ਭੇਟ ਕਰ ਸਕਦੇ ਹਾਂ। ਇਸ ਖੇਤਰ ਦਾ ਇਤਿਹਾਸ ਗਲੋਬਲੀ ਮਹੱਤਤਾ ਵਾਲਾ ਹੈ।

ਬਿਹਾਰ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਹੋਰ ਸਿੱਖ ਗੁਰੂ ਸਾਹਿਬਾਨ ਦੇ ਵੇਲੇ ਤੋਂ ਸਿੱਖ ਧਰਮ ਦੇ ਨਕਸ਼ੇ 'ਤੇ ਆਪਣਾ ਸਥਾਨ ਪ੍ਰਾਪਤ ਕਰਨ ਦਾ ਮੌਕਾ ਮਿਲਿਆ। ਗੁਰੂ ਨਾਨਕ ਸਾਹਿਬ ਦੀ ਪਹਿਲੀ ਉਦਾਸੀ ਨਾਲ ਇਸ ਖੇਤਰ ਦੇ ਲੋਕਾਂ ਦੀ ਗੁਰੂ ਦੀ ਸਿੱਖੀ ਨਾਲ ਸੰਬੰਧਾਂ ਦੀ ਸ਼ੁਰੂਆਤ ਹੋਈ। ਸ੍ਰੀ ਗੁਰੂ ਨਾਨਕ ਸਾਹਿਬ ਨਸਲ, ਜਾਤ, ਭਾਸ਼ਾ ਦੀਆਂ ਵਲਗਣਾਂ ਤੋਂ ਪਾਰ ਵਿਸ਼ਵ-ਵਿਆਪੀ ਮਾਨਵਤਾ ਦੇ ਉਪਦੇਸ਼ਕ ਸਨ। ਉਹ ਕਦੀ ਬੰਧਨਾਂ ਵਿਚ ਬੱਝ ਕੇ ਨਹੀਂ ਰਹੇ। ਉਨ੍ਹਾਂ ਸੰਸਾਰ ਭਰ ਦੀ ਯਾਤਰਾ ਕੀਤੀ ਅਤੇ ਜਿੱਥੇ ਵੀ ਉਹ ਗਏ ਆਪਣਾ ਇਕ ਸੰਸਾਰ ਸਿਰਜਿਆ ਅਤੇ ਆਪਣੇ ਬਹੁਤ ਸਾਰੇ ਘਰ ਬਣਾਏ। ਇਸ ਖੇਤਰ ਨੂੰ ਵੀ ਗੁਰੂ ਨਾਨਕ ਸਾਹਿਬ ਜੀ ਦੀ ਪਾਵਨ ਛੋਹ ਪ੍ਰਾਪਤ ਹੋਈ। ਛੇਵੇਂ ਪਾਤਸ਼ਾਹ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ, ਦਸਵੇਂ ਪਾਤਸ਼ਾਹ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਮਾਤਾ ਸੁੰਦਰੀ ਜੀ ਦੇ ਸਭ ਤੋਂ ਵੱਧ ਹੁਕਮਨਾਮੇ ਪੂਰਬੀ ਭਾਰਤ ਖ਼ਾਸ ਕਰਕੇ ਬਿਹਾਰ ਦੇ ਸਿੱਖਾਂ ਨੂੰ ਸੰਬੋਧਿਤ ਹਨ ਜੋ ਅੱਜ ਵੀ ਵੇਖੇ ਜਾ ਸਕਦੇ ਹਨ। ਇਨ੍ਹਾਂ ਤੋਂ ਇਸ ਖੇਤਰ ਦੇ ਸਥਾਨਕ ਲੋਕਾਂ ਦੇ ਗੁਰੂ ਸਾਹਿਬਾਨ ਨਾਲ ਸੰਬੰਧਾਂ ਦੀ ਤੀਬਰਤਾ ਅਤੇ ਮਹੱਤਤਾ ਦਾ ਪਤਾ ਲੱਗਦਾ ਹੈ। ਇਸ ਧਰਤੀ ਨਾਲ ਸੰਬੰਧਿਤ ਗੁਰ-ਇਤਿਹਾਸ ਬਾਰੇ ਸਥਾਨਕ ਸਿੱਖਾਂ ਦੇ ਮਨਾਂ ਵਿਚ ਕਈ ਕਥਾਵਾਂ ਅਤੇ ਸਾਖੀਆਂ ਵੱਸੀਆਂ ਹੋਈਆਂ ਹਨ ਜਿਹੜੀਆਂ ਪੁਰਾਣੇ ਸਿੱਖਾਂ ਨੇ ਪੀੜ੍ਹੀ-ਦਰ-ਪੀੜ੍ਹੀ ਆਪਣੇ ਬੱਚਿਆਂ ਨੂੰ ਸੁਣਾਈਆਂ ਹਨ। ਮਹਾਨ ਗੁਰੂ

**ਜਨਰਲ ਸਕੱਤਰ/ਇੰਚਾਰਜ (Hony) ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਧਰਮ ਪ੍ਰਚਾਰ ਕਮੇਟੀ, (ਸ਼੍ਰੋ.ਗੁ.ਪ੍ਰ. ਕਮੇਟੀ), ਸ੍ਰੀ ਅੰਮ੍ਰਿਤਸਰ। ਮੋ: +੯੧੯੮੩੧੦-੫੯੬੭੫*

ਸਾਹਿਬਾਨ ਦੀਆਂ ਯਾਤਰਾਵਾਂ ਅਜੇ ਵੀ ਲੋਕਾਂ ਦੇ ਦਿਲਾਂ ਵਿਚ ਤਾਜ਼ਾ ਹਨ ਜੋ ਉਨ੍ਹਾਂ ਦੇ ਮਨਾਂ ਅੰਦਰ ਗੁਰੂ ਸਾਹਿਬਾਨ ਪ੍ਰਤੀ ਬਹੁਤ ਡੂੰਘਾ ਸ਼ਰਧਾ ਭਾਵ ਪੈਦਾ ਕਰਦੀਆਂ ਹਨ।

ਇਸ ਖੇਤਰ ਵਿਚ ਸਿੱਖੀ ਸਰੂਪ ਦੀ ਖੋਜ ਨੇ ਮੈਨੂੰ ਪੂਰੇ ਬਿਹਾਰ ਸਮੇਤ ਪੂਰਬੀ ਭਾਰਤ ਦੇ ਇਲਾਕੇ ਅਤੇ ਇਸ ਤੋਂ ਪਾਰ ਚੱਕਰ ਲਵਾਏ। ਨਿਸਚਿਤ ਤੌਰ ’ਤੇ ਪਟਨਾ ਦਿੱਲੀ ਨਾਲੋਂ ਭਿੰਨ ਹੈ, ਪਰ ਅਸੀਂ ਧਰਾਤਲ ਜਾਂ ਅਬਾਦੀ ਦੇ ਭਿੰਨਤਾ ਦੀ ਗੱਲ ਨਹੀਂ ਕਰ ਰਹੇ। ਇਹ ਭਿੰਨਤਾ ਇਸ ਇਲਾਕੇ ਵਿਚ ਵਸਦੀ ਲੋਕ-ਮਾਨਸਿਕਤਾ ਦੀ ਹੈ। ਇੱਥੋਂ ਦੇ ਸਿੱਖਾਂ ਦਾ ਧਰਮ ਪੰਜਾਬ ਅਤੇ ਪੱਛਮੀ ਸੰਸਾਰ ਦੇ ਮੁਕਾਬਲੇ ਥੋੜ੍ਹਾ ਵੱਖਰੀ ਤਰ੍ਹਾਂ ਦਾ ਹੈ। ਗੁਰੂ ਸਾਹਿਬਾਨ ਦੀਆਂ ਯਾਤਰਾਵਾਂ ਅਤੇ ਇਨ੍ਹਾਂ ਦੀਆਂ ਸਾਖੀਆਂ ਦੇ ਅਸਰ ਨੇ ਮੇਰੇ ਅੰਦਰ ਇਨ੍ਹਾਂ ਨਾਲ ਸੰਬੰਧਿਤ ਥਾਵਾਂ ’ਤੇ ਵਾਰ-ਵਾਰ ਜਾਣ ਦੀ ਪ੍ਰਬਲ ਇੱਛਾ ਪੈਦਾ ਕੀਤੀ। ਗੁਰੂ ਸਾਹਿਬਾਨ ਵੱਲੋਂ ਇਸ ਧਰਤੀ ਨਾਲ ਸਥਾਪਿਤ ਕੀਤੇ ਪੁਰਾਣੇ ਸੰਬੰਧਾਂ ਦੀ ਖੋਜ ਵਿਚ ਮੈਂ ਵੱਖ-ਵੱਖ ਥਾਵਾਂ ’ਤੇ ਜਾਣਾ ਸ਼ੁਰੂ ਕੀਤਾ। ੧੯ਵੀਂ ਸਦੀ ਦੇ ਅੰਤ ਤਕ ਇੱਥੇ ਸਿੱਖ ਧਰਮ ਦਾ ਮੌਲਿਕ ਪ੍ਰਭਾਵ ਬਹੁਤ ਪ੍ਰਬਲ ਸੀ। ਸਿੱਖ ਧਰਮ ਦੇ ਪ੍ਰਚਾਰ ਦੀ ਮੁੱਖ ਭੂਮਿਕਾ ਉਦਾਸੀ ਮਹੰਤਾਂ ਦੁਆਰਾ ਨਿਭਾਈ ਗਈ। ਇਨ੍ਹਾਂ ਤੋਂ ਇਲਾਵਾ ਨਿਰਮਲੇ ਅਤੇ ਗਿਆਨੀ (ਇਹ ਮੁਢਲੇ ਦੌਰ ਦੀਆਂ ਸੰਪਰਦਾਵਾਂ, ਜੋ ਸਿੱਖ ਦਰਸ਼ਨ ਦੇ ਪ੍ਰਚਾਰ ਪ੍ਰਬੰਧ ਦੀ ਰੀੜ੍ਹ ਦੀ ਹੱਡੀ ਸਨ) ਨੇ ਵੀ ਇਸ ਖੇਤਰ ਵਿਚ ਸ਼ਲਾਘਾਯੋਗ ਕੰਮ ਕੀਤਾ।

ਬਿਹਾਰ ਦੀ ਅਬਾਦੀ ਦਾ ਇੱਕ ਵੱਡਾ ਹਿੱਸਾ ਗੁਰੂ ਸਾਹਿਬਾਨ ਦਾ ਉਪਾਸ਼ਕ ਸੀ। ਇਨ੍ਹਾਂ ਨੂੰ ਨਾਨਕਸ਼ਾਹ-ਪੰਥੀ ਜਾਂ ਨਾਨਕ-ਪੰਥੀ ਕਿਹਾ ਜਾਂਦਾ ਸੀ। ਬਹੁਤ ਸਾਰੀਆਂ ਥਾਵਾਂ ’ਤੇ ਦੇਖਿਆ ਗਿਆ ਹੈ ਕਿ ਕਾਫੀ ਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰ ਸਕਦੇ ਹਨ ਅਤੇ ਗੁਰੂ ਦੀ ਗੱਲ ਸਮਝਣ ਦੇ ਸਮਰੱਥ ਹਨ, ਪਰ ਹੁਣ ਉਨ੍ਹਾਂ ਨੂੰ ਲੱਭਣਾ ਮੁਸ਼ਕਲ ਹੈ। ਇਨ੍ਹਾਂ ’ਚੋਂ ਜ਼ਿਆਦਾਤਰ ਆਪਣੇ ਪੁਰਾਣੇ ਧਰਮਾਂ ਵਿਚ ਪਰਤ ਗਏ ਹਨ। ਪਰ ਜੇ ਅਸੀਂ ਇਨ੍ਹਾਂ ਦੀਆਂ ਸਮਾਜਿਕ-ਸੱਭਿਆਚਾਰਕ ਸਰਗਮੀਆਂ ਨੂੰ ਗਹਿਰਾਈ ਨਾਲ ਦੇਖੀਏ ਤਾਂ ਸਾਨੂੰ ਇਨ੍ਹਾਂ ਦੇ ਸਿੱਖ ਧਰਮ ਨਾਲ ਪੁਰਾਣੇ ਸੰਬੰਧਾਂ ਦੇ ਪ੍ਰਭਾਵ ਦਾ ਪਤਾ ਲੱਗ ਜਾਂਦਾ ਹੈ। ਮੁੱਖ ਤੌਰ ’ਤੇ ਉਦਾਸੀ, ਨਿਰਮਲੇ ਅਤੇ ਕੁਝ ਹੱਦ ਤਕ ਗਿਆਨੀ ਸੰਪਰਦਾ ਦੇ ਪ੍ਰਚਾਰਕਾਂ ਨੇ ਲਗਾਤਾਰ ਤਿੰਨ ਸੌ ਸਾਲ ਗੁਰੂ ਸਾਹਿਬਾਨ ਦੇ ਸੰਦੇਸ਼ ਨੂੰ ਪ੍ਰਚਾਰਨ ਦਾ ਕਾਰਜ ਸੰਭਾਲਿਆ। ਬਾਅਦ ਵਿਚ ਕਾਰ-ਸੇਵਾ ਵਾਲੇ ਅਤੇ ਹੋਰ ਸਿੱਖ ਜਥਿਆਂ ਦੇ ਮੁਖੀਆਂ ਨੇ ਇਸ ਖੇਤਰ ਨਾਲ ਸੰਪਰਕ ਬਣਾਈ ਰੱਖਿਆ। ਉਨ੍ਹਾਂ ਬਹੁਤ ਸਮਰਪਣ ਭਾਵ ਨਾਲ ਕੰਮ ਕੀਤਾ ਅਤੇ ਪੂਰਬੀ ਭਾਰਤ ਦੇ ਕੋਨੇ-ਕੋਨੇ ਤਕ ਪਹੁੰਚ ਕੀਤੀ। ਇਸ ਦਾ ਪ੍ਰਭਾਵ ਚਮਤਕਾਰੀ ਸੀ। ਬਹੁਤ ਸਾਰੇ ਸਥਾਨਕ ਰਾਜੇ, ਨਵਾਬ, ਜ਼ਿਮੀਦਾਰ, ਵਪਾਰੀ ਅਤੇ ਆਮ ਲੋਕ ਉਨ੍ਹਾਂ ਦੇ ਸ਼ਰਧਾਲੂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਦੇ ਅਨੁਯਾਈ ਬਣੇ। ਜ਼ਮੀਨ ਦੇ ਵੱਡੇ ਰਕਬੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਨਾਮ ’ਤੇ ਡੇਰਿਆਂ ਅਤੇ ਗੁਰਦੁਆਰਾ ਸਾਹਿਬਾਨ ਨੂੰ ਦਾਨ ਕੀਤੇ ਗਏ ਤਾਂ ਕਿ ਇਹ ਸੰਸਥਾਵਾਂ ਨਿਰਵਿਘਨ ਕੰਮ ਕਾਰਜ ਚਲਾ ਸਕਣ। ਬਹੁਤ ਥਾਈਂ ਸਿੱਖ ‘ਸੰਗਤ’ ਦੇ ਗਠਨ ਹੋਏ। ਅੱਜ ਵੀ

ਅਸੀਂ ਅਜਿਹੇ ਕਈ ਉਦਾਹਰਨ ਦੇਖ ਸਕਦੇ ਹਾਂ ਜਿਵੇਂ: ਪੁਰਾਣੀ ਸੰਗਤ, ਨਈ ਸੰਗਤ, ਬੜਾ ਸੰਗਤ, ਛੋਟਾ ਸੰਗਤ, ਪੱਕੀ ਸੰਗਤ, ਕੱਚੀ ਸੰਗਤ, ਟਕਸਾਲੀ ਸੰਗਤ ਅਤੇ ਨਾਨਕਸ਼ਾਹੀ ਸੰਗਤ ਆਦਿ। ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਸਥਾਨਕ ਲੋਕ ਸਿੱਖ ਮਾਰਗ ਦੇ ਪਾਂਧੀ ਸਨ। ਵੱਖ-ਵੱਖ ਜਾਤਾਂ ਦੇ ਲੋਕਾਂ ਨੇ ਵੱਡੀ ਗਿਣਤੀ ਵਿਚ ਸਿੱਖ ਧਰਮ ਅਪਣਾਇਆ। ਹੁਣ ਜਿੱਥੋਂ ਤਕ ਸੱਭਿਆਚਾਰਕ ਅਤੇ ਵਿਚਾਰਧਾਰਕ ਪਛਾਣ ਦਾ ਸਵਾਲ ਹੈ ਇਹ ਪਛਾਣ ਹੁਣ ਅਲੋਪ ਹੋਣ ਦੇ ਕੰਢੇ 'ਤੇ ਹੈ।

ਮੈਨੂੰ ਪੂਰਬੀ ਭਾਰਤ ਦੇ ਵੱਖ-ਵੱਖ ਤਰ੍ਹਾਂ ਦੇ ਅਤੇ ਮਹੱਤਵਪੂਰਨ ਵਰਗਾਂ ਦੇ ਸਿੱਖਾਂ ਨਾਲ ਕਈ ਵਾਰ ਗੱਲਬਾਤ ਕਰਨ ਦਾ ਮੌਕਾ ਮਿਲਿਆ। ਵੱਖ-ਵੱਖ ਪਿਛੋਕੜਾਂ ਵਾਲੇ ਇਹ ਸਿੱਖ ਆਜ਼ਮਗੜ੍ਹ, ਬਲੀਆ, ਬਿਹਾਰ ਬਾਰਡਰ ਨਾਲ ਲੱਗਦੇ ਪੂਰਬੀ ਉੱਤਰ ਪ੍ਰਦੇਸ਼ ਵਿਚਲੇ ਵਾਰਾਨਸੀ ਦੇ ਇਲਾਕੇ, ਸਾਸਾਰਾਮ, ਕੇਦਲੀ-ਚੱਟੀ (ਜ਼ਿਲਾ ਚਤਰਾ), ਸ਼ਿਵਨਗਰ (ਜ਼ਿਲ੍ਹਾ ਵੈਸ਼ਾਲੀ), ਮਧੂਡੀ (ਜ਼ਿਲ੍ਹਾ ਮਧੂਬਨੀ), ਬਰਾਰੀਹੱਟ ਤੋਂ ਮਹੇਸ਼ਵਾ ਤਕ ਲਕਸ਼ਮੀਪੁਰ ਅਤੇ ਇਸ ਦੇ ਆਸ-ਪਾਸ ਦੇ ਪਿੰਡਾਂ, ਸਾਦਲਪੁਰ (ਜ਼ਿਲ੍ਹਾ ਕਟਿਹਾਰ), ਹਲਹਲੀਆ, ਪਰਵਾਨਪੁਰ ਅਤੇ ਗੜਗਮਾ (ਜ਼ਿਲ੍ਹਾ ਅਰਰੀਆ) ਅਤੇ ਬਿਹਾਰ ਦੇ ਹੋਰ ਕਈ ਬਹੁਤ ਦੂਰ-ਦੁਰਾਡੇ ਦੇ ਸਥਾਨਾਂ ਦੇ ਰਹਿਣ ਵਾਲੇ ਹਨ। ਪੱਛਮੀ ਬੰਗਾਲ ਵਿਚ ਇਹ ਮੁਰਾਰਾਈ (ਜ਼ਿਲ੍ਹਾ ਬੀਰਭੂਮ), ਕੌਂਟਾਈ (ਜ਼ਿਲ੍ਹਾ ਪੂਰਬੀ ਮਿਦਨਾਪੁਰ) ਅਤੇ ਅਸਾਮ ਦੇ ਚਾਪਰਮੁੱਖ ਅਤੇ ਬਰਖੋਲਾ (ਜ਼ਿਲ੍ਹਾ ਨਓਗਾਓਂ) ਪਿੰਡਾਂ ਵਿਚ ਵੇਖੇ ਜਾ ਸਕਦੇ ਹਨ। ਪੂਰਬੀ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਖਿੰਡਰੇ ਇਹ ਸਿੱਖ ਬਾਕੀ ਸਿੱਖਾਂ ਵਾਂਗ ਹੀ ਪੱਗਾਂ ਬੰਨ੍ਹਦੇ ਅਤੇ ਕੇਸ ਰੱਖਦੇ ਹਨ। ਇਹ ਆਪਸ ਵਿਚ ਅਤੇ ਸਥਾਨਕ ਲੋਕਾਂ ਨਾਲ ਆਪਣੀਆਂ ਉਪ-ਬੋਲੀਆਂ ਵਿਚ ਗੱਲਬਾਤ ਕਰਦੇ ਹਨ ਪਰ ਜਦ ਕੋਈ ਬਾਹਰਲਾ ਸਿੱਖ ਮਿਲਦਾ ਹੈ ਤਾਂ ਉਸ ਨਾਲ ਪੰਜਾਬੀ ਵੀ ਬੋਲਦੇ ਹਨ। ਕਈ ਤਾਂ ਬਹੁਤ ਚੰਗੀ ਪੰਜਾਬੀ ਬੋਲ ਲੈਂਦੇ ਹਨ। ਕਈ ਸੌਖਿਆਂ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਸ਼ਬਦ ਪੜ੍ਹ ਅਤੇ ਗਾ ਲੈਂਦੇ ਹਨ। ਮੈਨੂੰ ਸਿੱਖ ਮਿਸ਼ਨ ਕੋਲਕਾਤਾ (ਪੂਰਬੀ ਭਾਰਤ) ਦੇ ਜਨਰਲ ਸਕੱਤਰ ਦੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਇਨ੍ਹਾਂ ਇਲਾਕਿਆਂ ਵਿਚ ਗੁਰਮਤਿ ਕੈਂਪਾਂ ਦੇ ਪ੍ਰਬੰਧ ਕਰਦਿਆਂ ਅਤੇ ਅਜਿਹੇ ਹੋਰ ਕੰਮ ਕਰਦਿਆਂ ਇਨ੍ਹਾਂ ਸਿੱਖਾਂ ਨਾਲ ਮੇਲ-ਮਿਲਾਪ ਦਾ ਮੌਕਾ ਮਿਲਿਆ।

ਸ੍ਰੀ ਗੁਰੂ ਨਾਨਕ ਸਾਹਿਬ ਦੀ ਪੂਰਬੀ ਭਾਰਤ ਦੀ ਯਾਤਰਾ ਦੇ ਸਮੇਂ ਤੋਂ ਇਸ ਖੇਤਰ ਵਿਚ ਖੱਤਰੀ ਸਿੱਖਾਂ ਦੀ ਮੌਜੂਦਗੀ ਸੀ। ਵਪਾਰ ਦਾ ਕੰਟਰੋਲ ਉਨ੍ਹਾਂ ਖੱਤਰੀਆਂ ਕੋਲ ਸੀ ਜਿਨ੍ਹਾਂ ਦੇ ਪੰਜਾਬ ਨਾਲ ਸੰਬੰਧ ਸਨ। ਨਾਨਕ-ਪੰਥੀਆਂ ਦੇ ਰੂਪ ਵਿਚ ਇਨ੍ਹਾਂ ਖੱਤਰੀਆਂ ਦੇ ਮੁਢਲੇ ਸਹਿਯੋਗ ਨਾਲ ਹੀ ਸਿੱਖ ਧਰਮ ਦਾ ਪ੍ਰਚਾਰ ਹੋਇਆ। ਇਸ ਸੰਬੰਧੀ ਸਾਡੇ ਕੋਲ ਵੱਖ-ਵੱਖ ਸਿੱਖ ਵਿਦਵਾਨਾਂ, ਯੂਰਪੀ ਅਤੇ ਸਥਾਨਕ ਇਤਿਹਾਸਕਾਰਾਂ ਦੇ ਲੜੀਵਾਰ ਹਵਾਲੇ ਮੌਜੂਦ ਹਨ। ਬਿਹਾਰ ਦੀ ਧਰਤੀ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਵਿੱਤਰ ਚਰਨ-ਛੋਹ ਪ੍ਰਾਪਤ ਕਰਨ ਦਾ ਅਤੇ ਸ੍ਰੀ ਗੁਰੂ ਗੋਬਿੰਦ

ਸਿੰਘ ਜੀ ਦਾ ਪ੍ਰਕਾਸ਼ ਸਥਾਨ ਹੋਣ ਦਾ ਵਿਲੱਖਣ ਗੌਰਵ ਪ੍ਰਾਪਤ ਹੈ। ਇੱਥੇ ਸਿੱਖਾਂ ਦੀ ਮੌਜੂਦਗੀ ਦਾ ਇਤਿਹਾਸ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੇ ਵੇਲੇ ਜਿੰਨਾ ਪੁਰਾਣਾ ਹੈ। ਸ੍ਰੀ ਗੁਰੂ ਨਾਨਕ ਸਾਹਿਬ ਜੀ ਪੂਰਬੀ ਦਿਸ਼ਾ ਦੀ ਉਦਾਸੀ ਦੌਰਾਨ ਬੰਗਾਲ ਵੱਲ ਜਾਣ ਸਮੇਂ ਇਸ ਖੇਤਰ ਦੇ ਵੱਖ-ਵੱਖ ਸਥਾਨਾਂ 'ਤੇ ਵਿਚਰੇ। ਪਟਨਾ ਦੇ ਸਾਲਿਸ ਰਾਏ ਜੌਹਰੀ ਨਾਮ ਦੇ ਬਹੁਤ ਵੱਡੇ ਸਰਾਫਾ ਵਪਾਰੀ ਜੋ ਸ੍ਰੀ ਗੁਰੂ ਨਾਨਕ ਸਾਹਿਬ ਦੇ ਪਹਿਲੇ ਸ਼ਰਧਾਲੂ ਬਣੇ, ਖੱਤਰੀ ਸਨ। ਕਿਹਾ ਜਾਂਦਾ ਹੈ ਕਿ ਗੁਰੂ ਜੀ ਲੱਗਭਗ ਚਾਰ ਮਹੀਨੇ ਉਸ ਦੇ ਨਿਵਾਸ ਸਥਾਨ ਵਿਖੇ ਠਹਿਰੇ। ਸਾਲਿਸ ਰਾਏ ਦੇ ਸੇਵਕ ਅਧਰੱਕਾ (ਅਰੋੜਾ ਜਾਤੀ) ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਆਸ਼ੀਰਵਾਦ ਦਿੱਤਾ। ਭਾਈ ਅਧਰੱਕਾ ਗੁਰਮਤਿ ਫ਼ਲਸਫ਼ੇ ਦੇ ਮਿਸ਼ਨਰੀ ਪ੍ਰਚਾਰਕ ਬਣ ਗਏ। ਸ੍ਰੀ ਗੁਰੂ ਅਮਰਦਾਸ ਜੀ ਨੇ ਇੱਥੇ ਭਾਈ ਗੁਰਦਾਸ ਜੀ ਅਤੇ ਕੁਝ ਹੋਰ ਮਹੱਤਵਪੂਰਨ ਪ੍ਰਚਾਰਕਾਂ ਨੂੰ ਭੇਜਿਆ।

ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਆਮਦ ਸਮੇਂ ਪਟਨਾ ਅਤੇ ਇਸ ਦੇ ਆਲੇ-ਦੁਆਲੇ ਚੰਗੀ ਗਿਣਤੀ ਵਿਚ ਸਿੱਖ ਸ਼ਰਧਾਲੂ ਮੌਜੂਦ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸਾਲਿਸ ਰਾਏ ਦੇ ਇਕ ਵੰਸ਼ਜ ਦੇ ਘਰ ਰਹੇ। ਬੜੀ ਸੰਗਤ ਅਤੇ ਛੋਟੀ ਸੰਗਤ ਪਟਨਾ ਵਿਚ ਸਿੱਖਾਂ ਦੇ ਦੋ ਮਹੱਤਵਪੂਰਨ ਸਥਾਨ ਸਨ। ਭਾਈ ਅੱਧਰਕਾ ਦੇ ਵੰਸ਼ਜ ਛੋਟੀ ਸੰਗਤ ਦੇ ਆਗੂ ਸਨ, ਜੋ ਸਥਾਨਕ ਸ਼ਰਧਾਲੂਆਂ ਨਾਲ ਰਲ਼ ਕੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਉਨ੍ਹਾਂ ਦੇ ਸਾਥੀ ਸਿੱਖਾਂ ਨੂੰ ਬੜੀ ਸੰਗਤ ਤੋਂ ਇੱਥੇ ਲੈ ਕੇ ਆਏ। ਪਟਨਾ ਓਦੋਂ 'ਭਾਰਤ ਦੇ ਮੈਨਚੇਸਟਰ' ਦੇ ਤੌਰ 'ਤੇ ਜਾਣਿਆ ਜਾਂਦਾ ਸੀ, ਕਪਾਹ ਦੇ ਥੋਕ ਵਪਾਰ ਕਾਰਨ ਇਸ ਦੀ ਖੁਸ਼ਹਾਲੀ ੧੯ਵੀਂ ਸਦੀ ਤਕ ਕਾਇਮ ਰਹੀ। ਸ੍ਰੀ ਗੁਰੂ ਨਾਨਕ ਸਾਹਿਬ ਵੇਲੇ ਅਤੇ ਬਾਅਦ ਦੇ ਜ਼ਿਆਦਾਤਰ ਮੁੱਢਲੇ ਸਿੱਖ ਖੱਤਰੀ ਸਨ। ਪੰਜਾਬ ਵਿਚ ਉਨ੍ਹਾਂ ਦੇ ਸੰਬੰਧੀ ਸਨ ਅਤੇ ਅਕਸਰ ਆਪਣੇ ਪੁਰਖਿਆਂ ਦੇ ਇਸ ਜੱਦੀ ਇਲਾਕੇ ਪੰਜਾਬ ਵਿਚ ਆਉਂਦੇ-ਜਾਂਦੇ ਅਤੇ ਗੁਰੂ ਸਾਹਿਬਾਨ ਦੇ ਦਰਬਾਰ ਵਿਚ ਸ਼ਰਧਾ ਸਹਿਤ ਨਤਮਸਤਕ ਹੁੰਦੇ। ਇਹ ਭਾਈਚਾਰਾ ਆਪਸ ਵਿਚ ਬਹੁਤ ਹੀ ਚੰਗੀ ਤਰ੍ਹਾਂ ਜੁੜਿਆ ਹੋਇਆ ਸੀ। ਤਖਤ ਸ੍ਰੀ ਪਟਨਾ ਸਾਹਿਬ ਦੀ ਪ੍ਰਬੰਧਕੀ ਕਮੇਟੀ ਦੇ ਸੰਵਿਧਾਨਕ ਗਠਨ ਤੋਂ ਪਹਿਲਾਂ ਤਖਤ ਸਾਹਿਬ ਦੇ ਸਾਰੇ ਗ੍ਰੰਥੀ, ਜਿਨ੍ਹਾਂ ਨੂੰ ਮਹੰਤ ਕਿਹਾ ਜਾਂਦਾ ਸੀ, ਖੱਤਰੀ ਹੀ ਸਨ। ਢਾਕੇ ਦੇ ਬਹੁਤੇ ਮਹੰਤ ਖੱਤਰੀ ੧੯੪੭ ਈ. ਵਿਚ ਭਾਰਤ ਦੀ ਵੰਡ ਸਮੇਂ ਅਤੇ ਬਾਕੀ ਬੰਗਲਾਦੇਸ਼ ਦੀ ਮੁਕਤੀ ਜੰਗ ਦੌਰਾਨ ਇਸ ਸਥਾਨ ਨੂੰ ਛੱਡਣ ਲਈ ਮਜਬੂਰ ਹੋ ਗਏ। ਇਨ੍ਹਾਂ ਵਿੱਚੋਂ ਬਹੁਤੇ ਖੱਤਰੀ ਸਿੱਖ ਹੁਣ ਕਿਧਰੇ ਨਹੀਂ ਦਿਸਦੇ। ਖੱਤਰੀ ਜਾਤ ਦੇ ਪਿਛੋਕੜ ਵਾਲੇ ਇਨ੍ਹਾਂ ਸਿੱਖਾਂ ਦੀ ਅਬਾਦੀ ਬਲੀਆ, ਬਸਤੀ, ਵਾਰਾਣਸੀ, ਆਜ਼ਮਗੜ੍ਹ, ਨਿਜ਼ਾਮਾਬਾਦ, ਭੱਬੂਆ, ਮਧੂਡੀ (ਜ਼ਿਲਾ ਮਧੂਬਨੀ), ਪਟਨਾ, ਮਹੇਸ਼ਵਾ, ਸਾਦਲਪੁਰ, ਕਟਿਹਾਰ, ਮੁਰਾਰਾਈ, ਕੌਂਟਾਈ ਅਤੇ ਕੁਝ ਹੋਰ ਥਾਂਵਾਂ 'ਤੇ ਵੇਖੀ ਜਾ ਸਕਦੀ ਹੈ। ਇਨ੍ਹਾਂ ਵਿੱਚੋਂ ਬਹੁਤੀਆਂ ਥਾਂਵਾਂ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿੱਚੋਂ ਕਿਸੇ ਇਕ, ਦੋ ਜਾਂ ਤਿੰਨ ਗੁਰੂ ਸਾਹਿਬਾਨ ਦੇ

ਚਰਨਾਂ ਦੀ ਛੋਹ ਪ੍ਰਾਪਤ ਹੈ। ਦੇਸ਼ ਵੰਡ ਤੋਂ ਪਹਿਲਾਂ ਢਾਕਾ ਵਿਚ ਇਨ੍ਹਾਂ ਦੀ ਮੌਜੂਦਗੀ ਦੇਖੀ ਜਾ ਸਕਦੀ ਸੀ ਜਿੱਥੇ ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਯਾਤਰਾ ਨਾਲ ਸੰਬੰਧਿਤ ਅਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਇੱਥੇ ਲੰਮਾਂ ਸਮਾਂ ਠਹਿਰਨ ਨਾਲ ਸੰਬੰਧਿਤ ਮਹੱਤਵਪੂਰਨ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਹਨ। ਬਹੁਤ ਸਾਰੇ ਸਥਾਨਾਂ 'ਤੇ ਸਿੱਖਾਂ ਦੀ ਗਿਣਤੀ ਘੱਟ ਗਈ ਹੈ ਅਤੇ ਕੁਝ ਸਥਾਨਾਂ 'ਤੇ ਇਨ੍ਹਾਂ ਨੂੰ ਲੱਭਣਾ ਹੁਣ ਮੁਸ਼ਕਿਲ ਹੈ। ਇਨ੍ਹਾਂ ਇਲਾਕਿਆਂ ਵਿਚ ਪੁਰਾਣੇ ਗੁਰਦੁਆਰਾ ਸਾਹਿਬਾਨ ਵੇਖੇ ਜਾ ਸਕਦੇ ਹਨ। ਗੁਰਦੁਆਰਾ ਸਾਹਿਬਾਨ ਦੀ ਸਾਂਭ-ਸੰਭਾਲ, ਮੁਰੰਮਤ ਅਤੇ ਸੰਗਤੀ ਕਾਰਜ ਨਿਰਵਿਘਨ ਚੱਲਦੇ ਰੱਖਣ ਲਈ ਪਿੰਡਾਂ ਜਾਂ ਕਸਬਿਆਂ ਦੇ ਕਟੜਿਆਂ (ਮੰਡੀਆਂ ਜਾਂ ਬਜ਼ਾਰਾਂ) ਦੀ ਬਹੁਤ ਸਾਰੀ ਵਾਹੀਯੋਗ ਜ਼ਮੀਨ ਇਨ੍ਹਾਂ ਦੇ ਨਾਮ ਕਰਾਈ ਹੋਈ ਸੀ ਜਿਸ ਦੀ ਆਮਦਨ ਗੁਰਦੁਆਰਾ ਸਾਹਿਬਾਨ ਨੂੰ ਮਿਲਦੀ ਸੀ। ਵੱਡੇ ਪੱਧਰ 'ਤੇ ਵੱਖ-ਵੱਖ ਗੁਰਪੁਰਬ ਮਨਾਏ ਜਾਂਦੇ ਸਨ। ਇਹ ਸਿੱਖ ਵੱਖ-ਵੱਖ ਇਲਾਕਿਆਂ ਦੇ ਹਿਸਾਬ ਨਾਲ ਖੜ੍ਹੀ ਬੋਲੀ, ਮੈਥਲੀ, ਮਘੀ ਅਤੇ ਭੋਜਪੁਰੀ ਤੋਂ ਲੈ ਕੇ ਆਸਾਮੀ ਅਤੇ ਬੰਗਾਲੀ ਭਾਸ਼ਾ ਬੋਲਦੇ ਸਨ।

ਸਿੱਖ ਡਾਇਸਪੋਰਾ ਦੇ ਇਕ ਹੋਰ ਮਹੱਤਵਪੂਰਨ ਅੰਗ ਅਗਰਹਰੀ ਸਿੱਖ ਹਨ। ਇਹ ਆਮ ਤੌਰ 'ਤੇ ਵਾਰਾਣਸੀ ਦੇ ਆਸ-ਪਾਸ ਦੇ ਇਲਾਕੇ ਵਿਚ ਮਿਲਦੇ ਹਨ। ਇਹ ਅਸਲ ਵਿਚ ਵਪਾਰੀ ਜਾਂ ਬਨੀਆਂ ਸ਼੍ਰੇਣੀ ਨਾਲ ਸੰਬੰਧਿਤ ਹਨ। ਸਾਸਾਰਾਮ ਦੇ ਸਿੱਖ ਮੁੱਖ ਤੌਰ 'ਤੇ ਅਗਰਹਰੀ ਹਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸਾਸਾਰਾਮ ਦੀ ਫੇਰੀ ਸਮੇਂ ਖੱਤਰੀ ਸਿੱਖਾਂ ਦੇ ਨਾਲ-ਨਾਲ ਇੱਥੇ ਅਗਰਹਰੀ ਸਿੱਖ ਵੀ ਮੌਜੂਦ ਸਨ। ਗੁਰੂ ਜੀ ਬਹੁਤ ਹੀ ਸਤਿਕਾਰਯੋਗ ਸਿੱਖ ਪ੍ਰਚਾਰਕ ਚਾਚਾ ਫੱਗੂ ਮੱਲ ਦੇ ਘਰ ਕੁਝ ਦਿਨ ਰਹੇ ਸਨ। ਇੱਥੋਂ ਦੀ ਬਹੁਤ ਸਾਰੀ ਵਸੋਂ ਮੁੱਖ ਤੌਰ 'ਤੇ ਸਿੱਖ ਧਰਮ ਦੇ ਅਧਿਆਤਮਿਕ ਪੱਖ ਵੱਲ ਆਕਰਸ਼ਿਤ ਹੋਈ। ਸੁਨਿਆਰ, ਤੇਲੀ, ਲੁਹਾਰ, ਕੇਸਰੀ, ਕੁਸ਼ਵਾਹਾ, ਕੇਸਰਵਾਨੀ, ਬ੍ਰਾਹਮਣ ਅਤੇ ਹੋਰ ਜਾਤਾਂ ਅਤੇ ਵਰਗਾਂ ਨਾਲ ਸੰਬੰਧਿਤ ਵੱਖ-ਵੱਖ ਲੋਕ ਅਜੇ ਤਕ ਆਪਣੇ ਦਿਲਾਂ ਵਿਚ ਸਿੱਖ ਧਰਮ ਪ੍ਰਤੀ ਪਿਆਰ ਅਤੇ ਸ਼ਰਧਾ ਦਾ ਭਾਵ ਰੱਖਦੇ ਹਨ। ਸਸਾਰਾਮ ਬਾਰੇ ਅਸੀਂ ਕਹਿ ਸਕਦੇ ਹਾਂ, "ਸਸਾਰਾਮ ਜਿਊਂਦਾ ਹੈ ਗੁਰੂ ਦੇ ਨਾਮ ਨਾਲ"। ਅਮੀਰ ਵਿਰਾਸਤ ਵਾਲੇ ਕਈ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਇੱਥੇ ਵੇਖੇ ਜਾ ਸਕਦੇ ਹਨ। ਗੁਰਦੁਆਰਾ ਚਾਚਾ ਫੱਗੂ ਮੱਲ ਵਰਗੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਤੋਂ ਇਲਾਵਾ ਗੁਰਦੁਆਰਾ ਟਕਸਾਲ ਸੰਗਤ, ਗੁਰਦੁਆਰਾ ਗੁਰੂ ਕਾ ਬਾਗ ਸਮੇਤ ਕਈ ਮਹੱਤਵਪੂਰਨ ਗੁਰਦੁਆਰੇ ਇੱਥੇ ਮੌਜੂਦ ਹਨ ਇਨ੍ਹਾਂ ਦੀ ਸਾਂਭ-ਸੰਭਾਲ ਸੰਗਤ ਜਾਂ ਨਿੱਜੀ ਪੱਧਰ 'ਤੇ ਕੀਤੀ ਜਾਂਦੀ ਹੈ। ਇੱਥੇ ਗੁਰੂ ਸਾਹਿਬਾਨ ਦੇ ਨਾਮ 'ਤੇ ਸਕੂਲ ਅਤੇ ਹੋਰ ਵਿੱਦਿਅਕ ਸੰਸਥਾਵਾਂ ਹਨ। ਇਹ ਸਿੱਖ ਹਰ ਗੁਰਪੁਰਬ ਅਤੇ ਸਿੱਖ ਇਤਿਹਾਸ ਦੇ ਹੋਰ ਮਹੱਤਵਪੂਰਨ ਦਿਹਾੜੇ ਬੜੇ ਆਦਰ ਅਤੇ ਜੋਸ਼ ਨਾਲ ਮਨਾਉਂਦੇ ਹਨ। ਮੈਨੂੰ ਵੱਖ-ਵੱਖ ਸਥਾਨਾਂ 'ਤੇ ਚੱਲਦੇ ਗੁਰਪੁਰਬ ਸਮਾਗਮ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛਟੀ (ਮੁੰਡੇ ਦੇ ਜਨਮ ਦੇ ਛੇਵੇਂ ਦਿਨ ਮਨਾਉਣ ਦਾ ਪੁਰਾਣਾ ਰਿਵਾਜ਼), ਗੁਰੂ ਨਾਨਕ ਸਾਹਿਬ ਜੀ ਦਾ ਜੋਤੀ ਜੋਤ

ਪੁਰਬ (ਸਥਾਨਕ ਬੋਲੀ 'ਚ ਸਰਾਧ ਕਿਹਾ ਜਾਂਦਾ ਹੈ) ਅਤੇ ਅਗਰਹਰੀ ਸਿੱਖਾਂ ਵੱਲੋਂ ਮਨਾਏ ਜਾਂਦੇ ਹੋਰ ਸਮਾਰੋਹ ਦੇਖਣ ਦਾ ਮੌਕਾ ਮਿਲਿਆ। ਅਜਿਹਾ ਸਿੱਖ ਵਸੋਂ ਵਾਲੇ ਦੋ ਹੋਰ ਇਲਾਕਿਆਂ ਵਿਚ ਵੀ ਦੇਖਿਆ ਜਾ ਸਕਦਾ ਹੈ ਜਿਨ੍ਹਾਂ ਦੀ ਚਰਚਾ ਹੇਠ ਕੀਤੀ ਜਾ ਰਹੀ ਹੈ।

ਇਸ ਇਲਾਕੇ ਦੇ ਅਗਰਹਾਰੀ ਸਿੱਖ ਦੋ ਸਦੀਆਂ ਵਿਚ ਇੱਥੋਂ ਉੱਠ ਕੇ ਦੋ ਹੋਰ ਪ੍ਰਮੁੱਖ ਖੇਤਰਾਂ ਵਿਚ ਵੀ ਵੱਡੀ ਗਿਣਤੀ 'ਚ ਫੈਲ ਗਏ ਸਨ। ਇੱਕ ਕੋਲਕਾਤਾ, ਜਿੱਥੇ ਇਨ੍ਹਾਂ ਸਿੱਖਾਂ ਦੀ ਤਕੜੀ ਸੰਖਿਆ ਸ਼ਹਿਰ ਦੇ ਕੇਂਦਰ ਵਿਚ ਬਹੁਤ ਲੰਬੇ ਸਮੇਂ ਤੋਂ ਆਬਾਦ ਵੇਖੀ ਜਾ ਸਕਦੀ ਹੈ। ਇਨ੍ਹਾਂ ਵੱਲੋਂ ਬਣਾਈਆਂ ਗੁਰਦੁਆਰਾ ਇਮਾਰਤਾਂ ਕੋਲਕਾਤਾ ਸ਼ਹਿਰ ਅਤੇ ਇਸ ਦੇ ਨੇੜਲੇ ਇਲਾਕੇ ਦੀਆਂ ਸਭ ਤੋਂ ਪੁਰਾਣੀਆਂ ਇਮਾਰਤਾਂ ਵਿੱਚੋਂ ਖਾਸ ਹਨ ਅਤੇ ਗੁਰੂ ਨਾਨਕ ਵਿਦਿਆਲਾ ਨਾਮ ਦਾ ਇਕ ਬਹੁਤ ਪੁਰਾਣਾ ਸਕੂਲ ਵੀ ਹੈ। ਅਗਰਹਾਰੀ ਸਿੱਖ ਆਮ ਤੌਰ 'ਤੇ ਵਪਾਰਕ ਧੰਦਿਆਂ 'ਚ ਲੱਗੇ ਹੋਏ ਸਨ ਅਤੇ ਇਨ੍ਹਾਂ ਵਿੱਚੋਂ ਕੁਝ ਤਾਂ ਬਹੁਤ ਵੱਡੇ ਕਾਰੋਬਾਰੀ ਸਨ। ਉਨ੍ਹਾਂ ਪਾਸ ਵੱਡੇ ਘਰ, ਬਾਗ ਅਤੇ ਇੱਥੋਂ ਤਕ ਕਿ ਆਪਣੇ ਨਿੱਜੀ ਗੁਰਦੁਆਰਾ ਸਾਹਿਬਾਨ ਸਨ। ਇਸ ਸਮੇਂ ਕੋਲਕਾਤਾ ਦੀ ਛੋਟਾ ਸਿੱਖ ਸੰਗਤ ਦੀ ਪ੍ਰਬੰਧਕ ਕਮੇਟੀ ਦੋ ਗੁਰਦੁਆਰਾ ਸਾਹਿਬਾਨ ਦੀ ਦੇਖ-ਰੇਖ ਕਰ ਰਹੀ ਹੈ। ਇਹ ਮੁੱਖ ਤੌਰ 'ਤੇ ਕੋਲਕਾਤਾ ਦੇ ਬੜਾ ਬਜ਼ਾਰ, ਨਾਰਕੇਲਡਾਂਗਾ, ਬਾਗੂਆਟੀ ਅਤੇ ਸ਼ਹਿਰ ਦੇ ਆਸ-ਪਾਸ ਦੇ ਹੋਰ ਇਲਾਕਿਆਂ ਵਿਚ ਰਹਿੰਦੇ ਹਨ। ਸ਼ੁਰੂਆਤੀ ਦੌਰ ਦੇ ਸਿੱਖ ਵਸਨੀਕ ਹੋਣ ਦੇ ਨਾਤੇ ਉਨ੍ਹਾਂ ਨੇ ਸਥਾਨਕ ਲੋਕਾਂ ਅੰਦਰ ਸਿੱਖ ਧਰਮ ਦਾ ਸੰਦੇਸ਼ ਫੈਲਾਉਣ ਦੀ ਕੋਸ਼ਿਸ਼ ਕੀਤੀ। ੨੦ਵੀਂ ਸਦੀ ਦੇ ਸ਼ੁਰੂ ਵਿਚ ਅਤੇ ਪੰਜਾਬੀ ਸਿੱਖਾਂ ਦਾ ਹੜ ਆਉਣ ਨਾਲ ਇਹ ਇਕ ਤਰ੍ਹਾਂ ਨਾਲ ਨੁੱਕਰੇ ਲੱਗ ਗਏ। ਪਰ ਲੰਬੇ ਅਰਸੇ ਦੇ ਮੇਲ-ਮਿਲਾਪ ਨਾਲ ਇਨ੍ਹਾਂ ਦੀ ਹੋਰ ਸਿੱਖਾਂ ਨਾਲ ਨੇੜਤਾ ਵਿਕਸਿਤ ਹੋ ਸਕੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਦੀ ਧਰਮ ਪ੍ਰਚਾਰ ਕਮੇਟੀ ਦੁਆਰਾ ਸਥਾਪਿਤ ਸਿੱਖ ਮਿਸ਼ਨ ਕੋਲਕਾਤਾ (ਪੂਰਬੀ ਭਾਰਤ) ਨੇ ਆਪਣੇ ਅਣਥੱਕ ਯਤਨਾਂ ਨਾਲ ਇਸ ਸਮਾਜਿਕ-ਸੱਭਿਆਚਾਰਕ ਪਾੜੇ ਨੂੰ ਪੂਰਨ ਦਾ ਯਤਨ ਕੀਤਾ। ਬੱਚਿਆਂ ਨੂੰ ਗੁਰਬਾਣੀ, ਗੁਰਮੁਖੀ, ਸਿੱਖ ਇਤਿਹਾਸ, ਕੀਰਤਨ ਅਤੇ ਜੀਵਨ ਦੇ ਹੋਰ ਚੰਗੇਰੇ ਦੀ ਜਾਣਕਾਰੀ ਦੇਣ ਲਈ ਹਫ਼ਤਾਵਾਰੀ ਗੁਰਮਤਿ ਕਲਾਸਾਂ ਦਾ ਸਿਲਸਿਲਾ ਸ਼ੁਰੂ ਕੀਤਾ ਗਿਆ। ਹੌਲੀ-ਹੌਲੀ ਇਨ੍ਹਾਂ ਦੇ ਬੱਚੇ ਅਤੇ ਸੰਗਤ ਕੋਲਕਾਤਾ ਦੇ ਆਮ ਸਿੱਖ ਜਗਤ ਨਾਲ ਘੁਲਣ-ਮਿਲਣ ਲੱਗੇ। ਹੁਣ ਆਪਸੀ ਸਮਝ ਦੇ ਨਾਲ ਨੇੜਤਾ ਦੇ ਸੰਬੰਧ ਸਥਾਪਿਤ ਹੋ ਚੁੱਕੇ ਹਨ। ਇਹ ਕੋਲਕਾਤਾ ਦੇ ਸਥਾਨਕ ਅਤੇ ਇਸ ਦੇ ਆਲੇ-ਦੁਆਲੇ ਦੇ ਗੁਰਦੁਆਰਾ ਸਾਹਿਬਾਨ ਵਿਚ ਹੋਣ ਵਾਲੀਆਂ ਸਿੱਖ ਸਰਗਰਮੀਆਂ ਵਿਚ ਬਹੁਤ ਉਤਸ਼ਾਹ ਨਾਲ ਹਿੱਸਾ ਲੈਣ ਦੀ ਕੋਸ਼ਿਸ਼ ਕਰਦੇ ਹਨ।

ਅਗਰਹਰੀ ਸਿੱਖਾਂ ਦੇ ਵਸੇਬੇ ਵਾਲੇ ਹੋਰ ਦੋ ਪਿੰਡ ਕੇਦਲੀ ਚੱਟੀ ਅਤੇ ਡੁਮਰੀ ਝਾਰਖੰਡ ਦੇ ਚਤਰਾ ਜ਼ਿਲ੍ਹੇ ਵਿਚ ਹਨ। ਪਹਿਲਾਂ ਇਹ ਹਜ਼ਾਰੀਬਾਗ ਜ਼ਿਲ੍ਹੇ ਦਾ ਹਿੱਸਾ ਸੀ। ਕਰੀਬ ਦੋ ਸੌ ਸਾਲ ਪਹਿਲਾਂ ਵਪਾਰ ਦੇ ਮਕਸਦ ਨਾਲ ਸਿੱਖ ਸਸਾਰਾਮ (ਬਿਹਾਰ) ਅਤੇ

ਉੱਤਰ ਪ੍ਰਦੇਸ਼ ਦੇ ਪੂਰਬੀ ਪਾਸੇ ਤੋਂ ਇੱਥੇ ਆਏ ਸਨ। ਕਈ ਇੱਥੇ ਹੀ ਵਸ ਗਏ। ਕੇਦਲੀ ਉਦੋਂ ਵੱਡੀ ਦਿਹਾਤੀ ਮੰਡੀ ਸੀ। ਇੱਥੋਂ ਹਜ਼ਾਰੀਬਾਗ ਅਤੇ ਗਯਾ ਰਾਹੀਂ ਕੋਲਕਾਤਾ ਤਕ ਵਪਾਰ ਕੀਤਾ ਜਾਂਦਾ ਸੀ। ਇੱਥੋਂ ਦੇ ਸਿੱਖ ਅਮੀਰ ਜ਼ਿਮੀਂਦਾਰ ਦੁਕਾਨਦਾਰ ਅਤੇ ਥੋਕ ਵਪਾਰੀ ਬਣ ਕੇ ਉਭਰੇ। ਸਥਾਨਕ ਵਣਜ ਅਤੇ ਕਾਰੋਬਾਰ ਵੀ ਉਨ੍ਹਾਂ ਦੇ ਕੰਟਰੋਲ 'ਚ ਸੀ। ਇਸ ਵੇਲੇ ਸਿੱਖ ਕੇਦਲੀ ਚੱਟੀ, ਡੁਮਰੀ ਅਤੇ ਹੰਟਰਗੰਜ ਦੇ ਪਿੰਡਾਂ ਵਿਚ ਵਸਦੇ ਹਨ। ਅੱਜ ਵੀ ਇਨ੍ਹਾਂ ਦਾ ਦਬਦਬਾ ਦੇਖਿਆ ਜਾ ਸਕਦਾ ਹੈ। ਸਭ ਤੋਂ ਵੱਧ ਵਪਾਰ ਇਨ੍ਹਾਂ ਦੇ ਹੱਥਾਂ ਵਿਚ ਹੈ। ਜ਼ਿਆਦਾਤਰ ਦੁਕਾਨਾਂ ਇਨ੍ਹਾਂ ਦੀਆਂ ਹੀ ਹਨ। ਦੋ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਥਾਨਕ ਕਮੇਟੀਆਂ ਦੁਆਰਾ ਚਲਾਇਆ ਜਾਂਦਾ ਹੈ। ਇਨ੍ਹਾਂ ਪਿੰਡਾਂ ਵਿਚ ਸਿੱਖ ਧਰਮ ਦਾ ਕਾਫ਼ੀ ਬੋਲ-ਬਾਲਾ ਹੈ। ਇਨ੍ਹਾਂ ਪਿੰਡਾਂ ਦੇ ਬਹੁਤ ਸਾਰੇ ਸਿੱਖ ਸੌ ਸਾਲ ਤੋਂ ਵਧੇਰੇ ਸਮੇਂ ਤੋਂ ਕੋਲਕਾਤੇ ਵੱਸੇ ਹੋਏ ਹਨ। ਅਗਰਹਰੀ ਸਿੱਖ ਪੰਜਾਬੀ ਉਪ ਭਾਸ਼ਾਵਾਂ ਦੇ ਨਾਲ-ਨਾਲ ਆਪਸ ਵਿਚ ਭੋਜਪੁਰੀ, ਮਾਘੀ, ਕਲਕੱਤੀਆ ਹਿੰਦੀ ਅਤੇ ਬੰਗਾਲੀ ਬੋਲਦੇ ਹਨ।

ਸਿੱਖਾਂ ਦਾ ਇਕ ਹੋਰ ਮੁੱਖ ਗਰੁੱਪ ਬਿਹਾਰ ਦੇ ਜ਼ਿਲ੍ਹੇ ਕਟਿਹਾਰ ਵਿਚ ਬਰਾਰੀ ਪੁਲਸ ਠਾਣੇ 'ਚ ਪੈਂਦੇ ਪਿੰਡਾਂ ਵਿਚ ਵੱਸਦਾ ਹੈ। ਗੰਗਾ ਨਦੀ 'ਤੇ ਕੜਾਗੋਲਾ ਘਾਟ ਦੇ ਆਲੇ-ਦੁਆਲੇ ਪਿੰਡ ਲਕਸ਼ਮੀਪੁਰ, ਉਛਲਾ, ਗੁਰੂ ਬਾਜ਼ਾਰ, ਭੰਡਾਰਤਲ, ਹੁਸੈਨਾ, ਭੈਂਸਦਰਾ ਆਦਿ ਵਿਖੇ ਕਾਫੀ ਸਿੱਖ ਆਬਾਦੀ ਹੈ। ਇਨ੍ਹਾਂ ਦੇ ਕੰਤਨਗਰ ਅਤੇ ਭਵਾਨੀਪੁਰ ਦੇ ਦਰਿਆਈ ਤੱਟ ਨਾਲ ਲੱਗਦੇ ਪਿਛਲੇ ਵਸੇਬੇ ਦਰਿਆ ਦੇ ਹੜ੍ਹਾਂ ਨੇ ਪੂਰੀ ਤਰ੍ਹਾਂ ਤਬਾਹ ਕਰ ਦਿੱਤੇ ਸਨ। ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਢਾਕੇ ਨੂੰ ਜਾਂਦਿਆਂ ਇੱਥੋਂ ਹੋ ਕੇ ਗਏ ਸਨ। ਕੜਾਗੋਲਾ ਘਾਟ ਪੂਰਬੀ ਭਾਰਤ ਦੀ ਮਹੱਤਵਪੂਰਨ ਦਰਿਆਈ ਬੰਦਰਗਾਹ ਸੀ। ਇਹ ਸਿੱਖ ਆਪਣੇ ਆਪ ਨੂੰ 'ਸੋਧਵੰਸ਼ੀ ਖਾਲਸਾ' ਅਖਵਾਉਂਦੇ ਸਨ।ਮਾਲ ਮਹਿਕਮੇ ਦਾ ਸਥਾਨਕ ਰਿਕਾਰਡ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ। ਇਹ ਜਾਪਦਾ ਹੈ ਕਿ ਪੰਜਾਬ ਅਤੇ ਸਥਾਨਕ ਸਿੱਖਾਂ ਦੇ ਵੱਖ-ਵੱਖ ਗਰੁੱਪਾਂ ਨੇ ਆਪਸ ਵਿਚ ਰਚ-ਮਿਚ ਕੇ ਇੱਥੇ ਇਕਜੁੱਟ ਖਾਲਸੇ ਦੀ ਪਛਾਣ ਕਾਇਮ ਕੀਤੀ। ਪਹਿਲਾਂ ਇਹ ਵੱਡੇ ਜਿਮੀਂਦਾਰ ਸਨ। ਹੁਣ ਵੀ ਇਨ੍ਹਾਂ ਕੋਲ ਜ਼ਮੀਨ ਦੀ ਭਾਰੀ ਮਾਲਕੀ ਹੈ। ਇਹ ਮੁੱਖ ਤੌਰ 'ਤੇ ਖੇਤੀਬਾੜੀ ਕਰਦੇ ਸਨ। ਬਾਅਦ ਵਿਚ ਇਹ ਹੋਰ ਕੰਮਾਂ ਧੰਦਿਆਂ ਕਾਰਨ ਭਾਰਤ ਵਿਚ ਸਭ ਪਾਸੇ ਖਿੰਡ ਗਏ। ਇਹ ਢਾਬੇ ਚਲਾਉਂਦੇ ਹਨ ਅਤੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਖਾਸ ਕਰਕੇ ਪੂਰਬੀ ਭਾਰਤ ਦੇ ਗੁਰਦੁਆਰਾ ਸਾਹਿਬਾਨ ਵਿਚ ਗ੍ਰੰਥੀ, ਕੀਰਤਨੀਏ ਅਤੇ ਸੇਵਾਦਾਰਾਂ ਦੇ ਤੌਰ ਤੇ ਕੰਮ ਕਰਦੇ ਹਨ। ਇਹ ਵੱਖ-ਵੱਖ ਸਰਕਾਰੀ ਅਤੇ ਹੋਰ ਪੇਸ਼ੇਵਰ ਨੌਕਰੀਆਂ ਵੀ ਕਰ ਰਹੇ ਹਨ। ਭਾਵੇਂ ਇਨ੍ਹਾਂ ਦੀ ਅਬਾਦੀ ਪੰਜ ਹਜ਼ਾਰ ਦੇ ਕਰੀਬ ਹੀ ਹੈ ਫਿਰ ਵੀ ਇਨ੍ਹਾਂ ਦਾ ਸਥਾਨਕ ਸਮਾਜ ਵਿਚ ਚੰਗਾ ਰਸੂਖ ਅਤੇ ਪ੍ਰਭਾਵ ਹੈ। ਇਹ ਪੰਜਾਬ ਵਿਚ ੨੦ਵੀਂ ਸਦੀ ਦੇ ਅਰੰਭ ਵਿਚ ਚੱਲੀ ਸਿੰਘ ਸਭਾ ਲਹਿਰ ਦੀ ਵਿਰਾਸਤ ਦੇ ਧਾਰਨੀ ਹਨ। ਇਹ ਤਖ਼ਤ ਸ੍ਰੀ ਪਟਨਾ ਸਾਹਿਬ ਤੋਂ ਲੈ ਕੇ ਸ੍ਰੀ ਅਕਾਲ ਤਖਤ ਸਾਹਿਬ

ਸ੍ਰੀ ਅੰਮ੍ਰਿਤਸਰ ਨਾਲ ਅਤੇ ਸਮੁੱਚੇ ਸਿੱਖ ਭਾਈਚਾਰੇ ਨਾਲ ਚੰਗੀ ਤਰ੍ਹਾਂ ਜੁੜੇ ਹੋਏ ਹਨ। ਇਹ ਸਿਆਸੀ ਅਤੇ ਸਮਾਜਿਕ ਸਥਿਤੀਆਂ ਦੇ ਯਥਾਰਥ ਨੂੰ ਬਹੁਤ ਚੰਗੀ ਤਰ੍ਹਾਂ ਸਮਝਦੇ ਹਨ। ਇਹ ਇਸ ਖੇਤਰ ਦੀਆਂ ਮਹੱਤਵਪੂਰਨ ਸਥਾਨਕ ਅਤੇ ਜ਼ਿਲ੍ਹਾ ਪੱਧਰੀ ਪਦਵੀਆਂ 'ਤੇ ਬਿਰਾਜਮਾਨ ਹਨ। ਇਹ ਨੌਵੇਂ ਪਾਤਸ਼ਾਹ ਦੇ ਸ਼ਹੀਦੀ ਦਿਨ 'ਤੇ ਇੱਕ ਵੱਡਾ ਗੁਰਮਤਿ ਦੀਵਾਨ ਆਯੋਜਿਤ ਕਰਦੇ ਹਨ। ਸਥਾਨਕ ਸਿੱਖਾਂ ਦੇ ਨਾਲ-ਨਾਲ ਘਰਾਂ ਤੋਂ ਦੂਰ ਰਹਿੰਦੇ ਸਿੱਖ ਆ ਕੇ ਇਸ ਗੁਰਪੁਰਬ ਵਿਚ ਹਿੱਸਾ ਲੈਂਦੇ ਅਤੇ ਗੁਰੂ ਜੀ ਦੇ ਸ਼ਹੀਦੀ ਦਿਹਾੜੇ ਨੂੰ ਬਹੁਤ ਪਿਆਰ ਅਤੇ ਸ਼ਰਧਾ ਸਹਿਤ ਮਨਾਉਂਦੇ ਹਨ। ਭਾਰਤ ਅਤੇ ਸੰਸਾਰ ਦੇ ਹੋਰ ਭਾਗਾਂ ਤੋਂ ਪ੍ਰਚਾਰਕ ਅਤੇ ਸਿੱਖ ਇਸ ਸ਼ਹੀਦੀ ਦਿਵਸ ਸਮਾਗਮ 'ਚ ਹਿੱਸਾ ਲੈਣ ਲਈ ਇੱਥੇ ਪਹੁੰਚਦੇ ਹਨ। ਸਮੇਂ-ਸਮੇਂ ਹੋਰ ਗੁਰਪੁਰਬ ਵੀ ਵੱਖ-ਵੱਖ ਗੁਰਦੁਆਰਾ ਸਾਹਿਬਾਨ ਵੱਲੋਂ ਮਨਾਏ ਜਾਂਦੇ ਹਨ। ਆਪਸ ਵਿਚ ਮਿੱਠੀ ਮੈਥਲੀ ਭਾਸ਼ਾ ਦੀ ਉਪ ਬੋਲੀ ਅੰਗੀਕਾ 'ਚ ਗੱਲਬਾਤ ਕਰਦੇ ਹਨ। ਇਨ੍ਹਾਂ ਵਿੱਚੋਂ ਕੁਝ ਖਾਸ ਮੌਕਿਆਂ 'ਤੇ ਪੰਜਾਬੀ ਵੀ ਬੋਲ ਲੈਂਦੇ ਹਨ। ਇੱਥੋਂ ਦੀ ਕਲਵਾਰ ਜਾਤ ਬਹੁਤ ਹੀ ਪ੍ਰਭਾਵਸ਼ਾਲੀ ਹੈ ਜਿਨ੍ਹਾਂ ਉੱਤੇ ਉਦਾਸੀ ਅਤੇ ਨਿਰਮਲਾ ਸੰਪ੍ਰਦਾਇ ਦੇ ਪੁਰਾਣੇ ਸਿੱਖ ਪ੍ਰਚਾਰਕਾਂ ਦਾ ਬਹੁਤ ਅਸਰ ਸੀ। ਉਹ ਵੱਡੀ ਗਿਣਤੀ 'ਚ ਨਾਨਕ ਸ਼ਾਹ-ਪੰਥੀ ਸਨ।

ਵੈਸ਼ਾਲੀ ਜ਼ਿਲ੍ਹੇ ਵਿਚ ਇਕ ਗੁੰਮਨਾਮ ਜਿਹੇ ਪਿੰਡ ਸ਼ਿਵਨਗਰ ਵਿਚ ਪੰਜਾਹ ਤੋਂ ਵਧੇਰੇ ਸਿੱਖ ਪਰਵਾਰ ਰਹਿੰਦੇ ਹਨ। ਇਹ ਆਪਣੀ ਪਛਾਣ ਹਿੰਦੂਆਂ ਦੀ ਕੁਰਮੀ ਜਾਤ ਨਾਲ ਜੋੜਦੇ ਹਨ ਅਤੇ ਵਿਆਹ ਸਮੇਤ ਬਾਕੀ ਸਮਾਜਿਕ ਸੰਬੰਧ ਵੀ ਉਨ੍ਹਾਂ ਨਾਲ ਰੱਖਦੇ ਹਨ। ਇਹ ਸ. ਸੁੱਖਾ ਸਿੰਘ ਅਤੇ ਸ. ਮੋਹਰ ਸਿੰਘ ਨੂੰ ਆਪਣੇ ਪੁਰਖੇ ਹੋਣ ਦਾ ਦਾਅਵਾ ਕਰਦੇ ਹਨ। ਹੋਰ ਕੁਰਮੀਆਂ ਵਾਂਗ ਇਹ ਵੀ ਮੁੱਖ ਤੌਰ 'ਤੇ ਖੇਤੀ ਕਰਦੇ ਹਨ। ਕਈ ਚੰਗੇ ਪੜ੍ਹੇ-ਲਿਖੇ ਹਨ, ਕੁਝ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਇੰਜੀਨੀਅਰ, ਡਾਕਟਰ, ਅਧਿਆਪਕ, ਅਕਾਉਂਟੈਂਟ ਆਦਿ ਦੇ ਰੂਪ ਵਿਚ ਚੰਗੇ ਰੁਤਬੇ ਵਾਲੇ ਕਿੱਤਿਆਂ ਨਾਲ ਸੰਬੰਧਿਤ ਹਨ। ਕੁਝ ਪੂਰਬੀ ਭਾਰਤ ਦੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਦੇ ਸੇਵਾ ਪ੍ਰਬੰਧ ਵਿਚ ਸ਼ਾਮਲ ਹਨ। ਇਨ੍ਹਾਂ ਦਾ ਬਾਕੀ ਸਥਾਨਕ ਭਾਈਚਾਰਿਆਂ ਅੰਦਰ ਬਹੁਤ ਆਦਰ-ਮਾਣ ਹੈ। ਇਹ ਸਥਾਨਕ ਰਾਜਸੀ ਅਤੇ ਸਮਾਜਿਕ ਸਰਗਮੀਆਂ ਵਿਚ ਵਧ-ਚੜ੍ਹ ਕੇ ਹਿੱਸਾ ਲੈਂਦੇ ਹਨ। ਆਪਸ ਵਿਚ ਇਹ ਮੈਥਲੀ ਅਤੇ ਭੋਜਪੁਰੀ ਦੀ ਮਿਸ਼ਰਤ ਬੋਲੀ ਵੱਜੀਕਾ ਵਿਚ ਗੱਲ ਕਰਦੇ ਹਨ। ਇਹ ਬਹੁਤ ਸਾਰੇ ਗੁਰਪੁਰਬ ਖਾਸ ਤੌਰ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਵੱਡੇ ਪੱਧਰ 'ਤੇ ਮਨਾਉਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ੩੫੦ਵੇਂ ਪ੍ਰਕਾਸ਼ ਉਤਸਵ ਮੌਕੇ ਪਟਨਾ ਵਿਖੇ ਬਹੁਤ ਸ਼ਾਨਦਾਰ ਸਮਾਗਮਾਂ ਦਾ ਆਯੋਜਨ ਕਰ ਕੇ ਦੁਨੀਆ ਭਰ ਦੇ ਸਿੱਖਾਂ ਦਾ ਦਿਲ ਜਿੱਤਣ ਵਾਲੇ ਗੁਰੂ-ਘਰ ਦੇ ਪ੍ਰੀਤਵਾਨ ਬਿਹਾਰ ਦੇ ਮੁੱਖ ਮੰਤਰੀ ਸ਼੍ਰੀ ਨਿਤੀਸ਼ ਕੁਮਾਰ ਇਸੇ ਕੁਰਮੀ ਭਾਈਚਾਰੇ ਨਾਲ ਸੰਬੰਧਿਤ ਹਨ।

ਪਟਨਾ ਅਤੇ ਇਸ ਦੇ ਨਾਲ ਲੱਗਦੇ ਨਾਲੰਦਾ, ਨਵਾਦਾ, ਜਹਾਨਾਬਾਦ ਅਤੇ ਬਾੜ੍ਹ

ਜ਼ਿਲ੍ਹਿਆਂ ਵਿਚ ਵੱਖ-ਵੱਖ ਜਾਤਾਂ ਜਿਵੇਂ: ਕਹਾਰ, ਮੱਛਵਰਾ, ਕੇਵਟ, ਕੁਸ਼ਵਾਹਾ, ਸੁੜੀ, ਕੁਰਮੀ, ਪਾਸਵਾਨ, ਯਾਦਵ, ਤੇਲੀ, ਗਦੇਰੀ, ਕੁਮਹਾਰ, ਰਵਦਾਸੀਆਂ ਸਮੇਤ ਹੋਰ ਬਹੁਤ ਸਾਰੇ ਲੋਕਾਂ ਨੇ ਸਿੱਖ ਧਰਮ ਨੂੰ ਧਾਰਨ ਕੀਤਾ ਸੀ। ਇਨ੍ਹਾਂ ਵਿੱਚੋਂ ਜ਼ਿਆਦਾਤਰ ਪਟਨਾ ਸਾਹਿਬ ਅਤੇ ਇਸ ਦੇ ਨਾਲ ਲੱਗਦੇ ਗੁਰਦੁਆਰਾ ਸਾਹਿਬਾਨ ਵਿਚ ਗ੍ਰੰਥੀ, ਸੇਵਾਦਾਰ ਆਦਿ ਲੱਗੇ ਹੋਏ ਹਨ। ਇਹ ਆਪਸ ਵਿਚ ਮੁੱਖ ਤੌਰ 'ਤੇ ਮਘੀ ਭਾਸ਼ਾ ਬੋਲਦੇ ਹਨ। ਸਾਨੂੰ ਇਨ੍ਹਾਂ ਵਿੱਚੋਂ ਅਜਿਹੇ ਸਿੱਖ ਵੀ ਮਿਲ ਜਾਂਦੇ ਹਨ ਜਿਨ੍ਹਾਂ ਦੇ ਕਈ ਸਦੀਆਂ ਤੋਂ ਜੰਮੂ, ਕਸ਼ਮੀਰ ਅਤੇ ਪੰਜਾਬ ਨਾਲ ਡੂੰਘੇ ਸੰਬੰਧ ਹਨ। ਵੱਖ-ਵੱਖ ਇਲਾਕਿਆਂ ਵਿਚ ਇਹ ਵੱਖ-ਵੱਖ ਗੁਰਪੁਰਬ ਧੂਮ-ਧਾਮ ਨਾਲ ਮਨਾਉਂਦੇ ਹਨ ਅਤੇ ਪੂਰੀ ਤਰ੍ਹਾਂ ਸਿੱਖ ਧਰਮ ਦੀ ਪਾਲਣਾ ਕਰਦੇ ਹਨ। ਦਾਨਾਪੁਰ ਦੇ ਨੇੜੇ ਐਨਖਾਂ ਦੇ ਰਾਜਾ ਰਾਘਵੇਂਦਰਧਾਰੀ ਸਿੰਘ ਦੇ ਸਮੇਂ ਪਟਨਾ ਅਤੇ ਇਸ ਦੇ ਨੇੜਲੇ ਜਹਾਨਾਬਾਦ, ਅਰਵਲ ਅਤੇ ਔਰੰਗਾਬਾਦ ਵਰਗੇ ਜ਼ਿਲ੍ਹਿਆਂ ਵਿਚ ਵਸਦੇ ਹਨ। ਅੰਗਰੇਜ਼ਾਂ ਵੇਲੇ ਦੇ ਸਰਕਾਰੀ ਰਿਕਾਰਡ ਵਿਚ ਮਿਲਟਰੀ ਬ੍ਰਾਹਮਣਾਂ ਦੇ ਤੌਰ 'ਤੇ ਜਾਣੇ ਜਾਂਦੇ ਬਿਹਾਰ ਦੇ ਸਭ ਤੋਂ ਮਜ਼ਬੂਤ ਜਿਮੀਂਦਾਰ 'ਭੂਮੀਹਾਰ' ਭਾਈਚਾਰੇ ਨੇ ਵੀ ਭਾਰੀ ਗਿਣਤੀ ਵਿਚ ਸਿੱਖ ਧਰਮ ਅਪਣਾਇਆ। ਸਾਬਕਾ ਐਮ. ਐਲ. ਏ. ਅਤੇ ਕੁਝ ਪਿੰਡਾਂ ਦੇ ਮੁਖੀਏ ਵੀ ਖਾਲਸੇ ਬਣੇ। ਇਹ ਕਿਹਾ ਜਾਂਦਾ ਹੈ ਕਿ ਇਨ੍ਹਾਂ ਵਿੱਚੋਂ ਕੁਝ ਰਣਬੀਰ ਸੈਨਾ ਨਾਂ ਦੀ ਪ੍ਰਾਈਵੇਟ ਫੌਜ ਨਾਲ ਵੀ ਜੁੜੇ ਰਹੇ ਹਨ।

ਗਯਾ, ਨਵਾਦਾ ਅਤੇ ਬਿਹਾਰ ਸ਼ਰੀਫ ਇਲਾਕਿਆਂ ਵਿਚ ਵੱਖ-ਵੱਖ ਤਰ੍ਹਾਂ ਦੇ ਪਿਛੋਕੜਾਂ ਵਾਲੇ ਸਿੱਖ ਦੇਖੇ ਜਾ ਸਕਦੇ ਹਨ। ਅਰੰਭ ਵਿਚ ਨਾਨਕ ਪੰਥ ਦਾ ਤੇਜ਼ ਵਾਧਾ ਮਹੂਰੀ ਜਾਤ ਦੇ ਲੋਕਾਂ ਦੇ ਇਸ ਵਿਚ ਸ਼ਾਮਲ ਹੋਣ ਨਾਲ ਹੋਇਆ। ਇਹ ਵੀ ਮਥੁਰਾ ਤੋਂ ਉੱਠੇ ਅਗਰਹਰੀਆਂ ਵਾਂਗ ਬਨੀਆਂ ਭਾਈਚਾਰੇ ਨਾਲ ਸੰਬੰਧਿਤ ਹਨ। ਇਨ੍ਹਾਂ ਵਿਚ ਵੀ ਆਮ ਸਿੱਖਾਂ ਵਾਂਗ ਤੰਬਾਕੂ ਦੀ ਵਰਤੋਂ ਦਾ ਸਖ਼ਤ ਪ੍ਰਹੇਜ਼ ਹੈ। ਇਹ ਵੱਡੇ ਵਪਾਰੀਆਂ ਅਤੇ ਅਮੀਰ ਕਾਰੋਬਾਰੀਆਂ ਦੇ ਤੌਰ 'ਤੇ ਉੱਭਰੇ। ਇਨ੍ਹਾਂ ਨੇ ਮਹੰਤਾਂ ਤੋਂ ਸ੍ਰੀ ਗੁਰੂ ਨਾਨਕ ਸਾਹਿਬ ਦੀਆਂ ਸਿੱਖਿਆਵਾਂ ਗ੍ਰਹਿਣ ਕੀਤੀਆਂ। ਇਨ੍ਹਾਂ ਨੇ ਨਾਨਕ ਸ਼ਾਹੀ ਡੇਰਿਆਂ ਦੀ ਉਸਾਰੀ ਅਤੇ ਇਨ੍ਹਾਂ ਦੀ ਦੇਖਭਾਲ ਲਈ ਦਿਲ ਖੋਲ੍ਹ ਕੇ ਜ਼ਮੀਨਾਂ ਅਤੇ ਧਨ ਦਾਨ ਕੀਤਾ। ਮਹੂਰੀ, ਬਰਨਵਾਲ, ਕੋਇਰੀ, ਸ਼ਾਓ, ਕੇਸਰੀ ਅਤੇ ਹੋਰ ਕਈ ਜਾਤਾਂ ਦੇ ਲੋਕ ਵੱਖ-ਵੱਖ ਸਥਾਨਕ ਉਦਾਸੀ ਸੰਗਤਾਂ ਨਾਲ ਜੁੜੇ ਹੋਏ ਸਨ।

ਭਵਿੱਖ ਵਿਚ ਸਿੱਖੀ ਦੇ ਵਿਕਾਸ ਦੀਆਂ ਸੰਭਾਵਨਾਵਾਂ ਨਾਲ ਓਤਪੋਤ ਅਤੇ ਨਵਾਂ ਉੱਭਰ ਰਿਹਾ ਇਕ ਵੱਡਾ ਵਰਗ ਉੱਤਰੀ ਬਿਹਾਰ ਦੇ ਅਰਰੀਆ, ਪੁਰਨੀਆਂ ਅਤੇ ਕਿਸ਼ਨਗੰਜ ਜ਼ਿਲ੍ਹਿਆਂ ਵਿਚ ਹੈ। ਪਹਿਲਾਂ ਇਹ ਮੁੱਖ ਤੌਰ 'ਤੇ ੧੯੭੦ ਤੋਂ ੧੯੮੦ ਦਰਮਿਆਨ ਹਰੇ ਇਨਕਲਾਬ ਦੌਰਾਨ ਪੰਜਾਬ ਵਿਚ ਪ੍ਰਵਾਸੀ ਮਜ਼ਦੂਰਾਂ ਦੇ ਤੌਰ 'ਤੇ ਆਏ ਸਨ। ਨੌਕਰੀਆਂ ਦੀ ਭਾਲ ਵਿਚ ਪੰਜਾਬ ਆ ਕੇ ਰਹਿਣ ਨਾਲ ਇਨ੍ਹਾਂ ਉੱਤੇ ਸਿੱਖ ਧਰਮ ਦਾ ਡੂੰਘਾ ਪ੍ਰਭਾਵ ਪੈਣ ਲੱਗਾ। 'ਕਿਰਤ ਕਰੋ', 'ਨਾਮ ਜਪੋ', ਅਤੇ 'ਵੰਡ ਛਕੋ' ਦੇ ਬੁਨਿਆਦੀ ਸੰਕਲਪਾਂ ਦੇ ਨਾਲ ਨਾਲ ਮਾਨਵਤਾ ਅੰਦਰ ਬਰਾਬਰੀ ਅਤੇ ਮਨੁੱਖ ਜਾਤੀ ਪ੍ਰਤੀ

ਨਿਰਸਵਾਰਥ ਸੇਵਾ ਦੇ ਸੰਦੇਸ਼ ਨੇ ਇਨ੍ਹਾਂ ਨੂੰ ਢਹਿੰਦੀਆਂ ਕਲਾ ਵਾਲੀ ਮਾਨਸਿਕ ਸਥਿਤੀ ਵਿੱਚੋਂ ਉਭਾਰਨ ਵਿਚ ਸਹਾਇਤਾ ਕੀਤੀ। ਇਹ ਹਿੰਦੂਆਂ ਦੀਆਂ ਸਭ ਤੋਂ ਨੀਵੀਆਂ ਜਾਤਾਂ ਨਾਲ ਸੰਬੰਧਿਤ ਹੋਣ ਕਰਕੇ ਹੀਣਤਾ ਭਰੀ ਜ਼ਿੰਦਗੀ ਜੀਉਣ ਵਾਲੇ ਬਹੁਤ ਗਰੀਬ ਲੋਕ ਸਨ। ਇਹ ਮੁੱਖ ਤੌਰ 'ਤੇ ਮੁਸਾਹਿਰ, ਪਾਸਵਾਨ, ਯਾਦਵ, ਲੋਹਾਰ ਅਤੇ ਅਜਿਹੀਆਂ ਹੋਰ ਜਾਤਾਂ ਦੇ ਸਨ। ਸਿੱਖ ਧਰਮ ਦੇ ਅਸਰ ਨਾਲ ਇਨ੍ਹਾਂ ਦੇ ਦਿਲਾਂ ਵਿਚ ਸ੍ਵੈਮਾਣ ਨਾਲ ਜੀਉਣ ਦਾ ਉਤਸ਼ਾਹ ਪੈਦਾ ਹੋਇਆ ਅਤੇ ਇਹ ਅੰਮ੍ਰਿਤਧਾਰੀ ਸਿੱਖ ਬਣ ਗਏ। ਹੁਣ ਇਹ ਬਿਹਾਰ 'ਚ ਨਿਹੰਗ ਬਾਣੇ ਵਿਚ ਦਿੱਸਣ ਵਾਲੇ ਸਿੱਖ ਹਨ ਜੋ ਹਮੇਸ਼ਾ ਚੜ੍ਹਦੀ ਕਲਾ ਵਿਚ ਰਹਿ ਕੇ ਵਿਚਰਦੇ ਦਿਸਦੇ ਹਨ। ਇਹ ਹਲਹਲੀਆ, ਪਰਵਾਨਪੁਰ, ਮਹਾਰਾਜਪੁਰ, ਗਰਗੱਮਾ, ਗਾਡ ਬਾਲਸੇਰਾ ਅਤੇ ਕਈ ਹੋਰ ਪਿੰਡਾਂ ਵਿਚ ਫੈਲੇ ਹੋਏ ਹਨ। ਇਨ੍ਹਾਂ ਪਿੰਡਾਂ ਵਿਚ ਵਸਦੇ ਹੋਰ ਲੋਕ ਵੀ ਸਿੱਖ ਧਰਮ ਦੇ ਬਹੁਤ ਨੇੜੇ ਹਨ। ਬਹੁਤ ਸਾਰੇ ਲੋਕ ਸਿੱਖ ਜੀਵਨ-ਜਾਚ ਧਾਰਨ ਕਰਨ ਲਈ ਤੱਤਪਰ ਹਨ। ਪੰਜਾਬ ਦੇ ਸਿੱਖ ਕਿਸਾਨਾਂ ਦੇ ਸੀਰੀ-ਸਾਂਝੀ ਰਹੇ ਹੋਣ ਕਰਕੇ ਇਨ੍ਹਾਂ ਦੀ ਸਿੱਖ ਧਰਮ ਨਾਲ ਨੇੜਤਾ ਕੁਦਰਤੀ ਤੌਰ 'ਤੇ ਬਣ ਗਈ। ਪੰਜਾਬੀ ਸਿੱਖਾਂ ਦੇ ਚੜ੍ਹਦੀ ਕਲਾ ਵਾਲੇ ਸੁਭਾਅ ਅਤੇ ਜੀਵਨ ਸ਼ੈਲੀ ਦਾ ਇਨ੍ਹਾਂ ਉੱਤੇ ਡੂੰਘਾ ਅਸਰ ਪਿਆ। ਇਹ ਪੰਜ ਬਾਣੀਆਂ ਦੇ ਨਿੱਤਨੇਮੀ ਹਨ ਅਤੇ ਰੋਜ਼ਾਨਾ ਕੀਰਤਨ ਸਰਵਣ ਕਰਦੇ ਹਨ। ਨਿਯਮਿਤ ਰੂਪ ਵਿਚ ਗੁਰਪੁਰਬ ਮਨਾਉਂਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਦਿਹਾੜਾ ਬਹੁਤ ਸ਼ਰਧਾ ਨਾਲ ਮਨਾਇਆ ਜਾਂਦਾ ਹੈ। ਇਹ ਆਪਣੀ ਸਥਾਨਕ ਮੈਥਲੀ ਭਾਸ਼ਾ ਦੇ ਨਾਲ-ਨਾਲ ਬੋਲਚਾਲ ਵਾਲੀ ਪੰਜਾਬੀ ਵਰਤਦੇ ਹਨ। ਸਿੱਖ ਮਿਸ਼ਨ ਕੋਲਕਾਤਾ ਦੇ ਸੇਵਾਦਾਰ ਇੱਥੇ ਕੁਝ ਸਿੱਖਾਂ ਨੂੰ ਖਾਸਕਰ 'ਸਾਂਝੀਵਾਲ ਟਰੱਸਟ' ਵਾਲਿਆਂ ਨੂੰ ਪ੍ਰੇਰਿਤ ਕਰਨ ਵਿਚ ਸਫਲ ਹੋ ਸਕੇ ਜਿਨ੍ਹਾਂ ਹਲਹਲੀਆ ਵਿਖੇ ਗੁਰਮੁਖੀ ਵਿਦਿਆਲਿਆ ਅਤੇ ਪਰਵਾਨਪੁਰ ਵਿਖੇ ਇਕ ਛੋਟਾ ਜਿਹਾ ਗੁਰਦੁਆਰਾ ਸਾਹਿਬ ਬਣਾਉਣ ਦਾ ਕੰਮ ਸ਼ੁਰੂ ਕੀਤਾ। ਇਸ ਟਰੱਸਟ ਨੇ ਕੁਝ ਹੋਰ ਇਲਾਕਿਆਂ ਵਿਚ ਵੀ ਗੁਰਦੁਆਰਾ ਸਾਹਿਬਾਨ ਬਣਾਉਣ ਦੀ ਸਾਡੀ ਬੇਨਤੀ ਪ੍ਰਵਾਨ ਕੀਤੀ ਹੈ। ਦਾਨੀ ਅਤੇ ਆਰਥਿਕ ਤੌਰ 'ਤੇ ਮਜ਼ਬੂਤ ਸਿੱਖਾਂ ਨੂੰ ਇਸ ਖੇਤਰ ਵਿਚ ਸਿੱਖੀ ਦੀਆਂ ਜੜ੍ਹਾਂ ਮਜ਼ਬੂਤ ਕਰਨ ਲਈ ਅੱਗੇ ਆਉਣਾ ਚਾਹੀਦਾ ਹੈ।

ਇਸ ਤੋਂ ਇਲਾਵਾ ਬਿਹਾਰ ਵਿਚ ਸੈਂਕੜੇ ਉਦਾਸੀ ਡੇਰੇ ਅਤੇ ਕੁਝ ਨਿਰਮਲੇ ਡੇਰੇ ਵੀ ਹਨ ਜੋ ਕਦੀ ਸਿੱਖ ਧਰਮ ਦੇ ਮਹੱਤਵਪੂਰਨ ਕੇਂਦਰ ਹੁੰਦੇ ਸਨ। ਅਜਿਹੇ ਕਈ ਸਥਾਨਾਂ 'ਤੇ ਗੁਰਪੁਰਬਾਂ ਜਾਂ ਹੋਰ ਵਿਸ਼ੇਸ਼ ਅਵਸਰਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਖੰਡ ਪਾਠ ਹੁੰਦੇ ਹਨ। ਕਈ ਸਥਾਨਕ ਲੋਕ ਪੀੜ੍ਹੀਆਂ ਤੋਂ ਇਨ੍ਹਾਂ ਡੇਰਿਆਂ ਨਾਲ ਜੁੜੇ ਹੋਏ ਹਨ। ਪਰ ਇਹ ਚਿੰਤਾ ਦੀ ਗੱਲ ਹੈ ਕਿ ਬਹੁਤ ਸਾਰੇ ਡੇਰਿਆਂ ਦੀ ਸੰਪਤੀ ਹੋਰਾਂ ਵੱਲੋਂ ਨਜ਼ਾਇਜ਼ ਤੌਰ 'ਤੇ ਦੱਬੀ ਜਾ ਰਹੀ ਹੈ ਅਤੇ ਨੇੜੇ ਦੇ ਭਵਿੱਖ ਵਿਚ ਇਨ੍ਹਾਂ ਦੇ ਅਲੋਪ ਹੋ ਜਾਣ ਦਾ ਖਦਸ਼ਾ ਹੈ। ਵੱਡੀ ਗਿਣਤੀ ਵਿਚ ਇਹ ਡੇਰੇ ਸਾਰੇ ਪੂਰਬੀ ਭਾਰਤ ਵਿਚ ਅਣਗਿਣਤ ਥਾਂਵਾਂ ਅਤੇ ਦੂਰ-ਦਰਾਡੇ ਇਲਾਕਿਆਂ ਵਿਚ ਫੈਲੇ ਹੋਏ ਹਨ। ਇਨ੍ਹਾਂ ਸਾਰੇ ਡੇਰਿਆਂ ਦੀ ਸੂਚੀ ਅਤੇ

ਇਨ੍ਹਾਂ ਨਾਲ ਸੰਬੰਧਿਤ ਸਾਰੀ ਸੰਪਤੀ ਦਾ ਪੂਰਾ ਅਤੇ ਸਹੀ ਰਿਕਾਰਡ ਤਿਆਰ ਕੀਤਾ ਜਾਣਾ ਚਾਹੀਦਾ ਹੈ। ਇਹ ਸਿੱਖ ਇਤਿਹਾਸ ਅਤੇ ਸਿੱਖ ਧਰਮ ਨੂੰ ਪਿਆਰ ਕਰਨ ਵਾਲੇ ਸਾਰਿਆਂ ਲਈ ਗੰਭੀਰਤਾ ਨਾਲ ਵਿਚਾਰਨ ਦਾ ਵਿਸ਼ਾ ਹੈ।

ਕਈ ਸਾਲਾਂ ਤੋਂ ਮੈਂ ਪੂਰਬੀ ਭਾਰਤ ਵਿਚ ਖਿੰਡਰੇ ਸਿੱਖ ਭਾਈਚਾਰੇ ਦੀ ਖੋਜ-ਭਾਲ ਵਿਚ ਲੱਗਾ ਹੋਇਆ ਹਾਂ। ਮੈਨੂੰ ਅਜਿਹੀਆਂ ਥਾਂਵਾਂ 'ਤੇ ਜਾ ਕੇ ਬਹੁਤ ਸਕੂਨ ਭਰਪੂਰ ਖੁਸ਼ੀ ਮਿਲਦੀ ਹੈ। ਇਸ ਕਰਕੇ ਇਹ ਮੇਰੇ ਲਈ ਬਹੁਤ ਮਹੱਤਵ ਭਰਿਆ ਕੰਮ ਹੈ। ਬਿਹਾਰ ਦੇ ਅੱਡਰੇ ਸਮਾਜਿਕ ਵਾਤਾਵਰਨ ਵਿਚ ਤਿੰਨ ਸੌ ਸਾਲ ਤੋਂ ਵਧੇਰੇ ਸਮੇਂ ਤੋਂ ਰਹਿ ਰਹੇ ਇਨ੍ਹਾਂ ਸਿੱਖਾਂ ਨੇ ਸਿੱਖ ਸੱਭਿਆਚਾਰ, ਰੀਤਾਂ ਅਤੇ ਸਰਗਰਮੀਆਂ ਨੂੰ ਅਲੋਪ ਨਹੀਂ ਹੋਣ ਦਿੱਤਾ। ਮੇਰੇ ਲਈ ਇਨ੍ਹਾਂ ਸਥਾਨਾਂ ਦੀ ਯਾਤਰਾ ਅੱਖਾਂ ਖੋਲ੍ਹਣ ਵਾਲੀ ਹੁੰਦੀ ਹੈ। ਅਸੀਂ ਦੇਖਿਆ ਹੈ ਇਹ ਸਮਕਾਲੀ ਸਥਿਤੀਆਂ, ਮੁੱਦਿਆਂ ਅਤੇ ਮਸਲਿਆਂ ਦਾ ਕਿਵੇਂ ਸਾਹਮਣਾ ਕਰਦੇ ਹਨ ਅਤੇ ਆਧੁਨਿਕ ਦੌਰ ਦੇ ਵੰਨ-ਸੁਵੰਨਤਾ ਭਰੇ ਸਮਾਜ ਵਿਚ ਆਪਣੇ ਆਪ ਨੂੰ ਕਿਵੇਂ ਢਾਲਦੇ ਹਨ। ਮੈਨੂੰ ਹੈਰਾਨੀ ਹੁੰਦੀ ਹੈ ਕਿ ਇਹ ਲੋਕ ਸਿੱਖੀ ਦੇ ਨਕਸ਼ੇ 'ਤੇ ਉਘੜਵੇਂ ਰੂਪ ਵਿਚ ਦਿੱਸਣ ਦੀ ਬਜਾਇ ਹਨੇਰੇ 'ਚ ਗੁੰਮ ਕਿਉਂ ਹਨ? ਸਿੱਖ ਭਾਈਚਾਰੇ ਵਿਚ ਰਿਸ਼ਤਿਆਂ ਦਾ ਬੁਨਿਆਦੀ ਤਾਣਾ-ਬਾਣਾ ਪਿਆਰ, ਪ੍ਰਤੀਬੱਧਤਾ ਅਤੇ ਪਾਰਦਰਸ਼ਤਾ ਵਾਲਾ ਹੋਣਾ ਚਾਹੀਦਾ ਹੈ। ਇਸ ਵਾਸਤੇ ਤਾਲ-ਮੇਲ ਅਤੇ ਮੇਲ-ਜੋਲ ਸਭ ਤੋਂ ਜ਼ਰੂਰੀ ਹਨ। ਮੈਂ ਬਿਹਾਰ ਦੇ ਵਿਲੱਖਣ ਸੱਭਿਆਚਾਰ ਨਾਲ ਬਹੁਤ ਨੇੜਤਾ ਵਾਲਾ ਸੰਬੰਧ ਬਣਾਇਆ ਹੈ। ਮੁੱਖ ਧਾਰਾ ਜਾਂ ਬਹੁਗਿਣਤੀ ਵਾਲੇ ਸਿੱਖ ਭਾਈਚਾਰੇ ਦੀਆਂ ਸਮੱਸਿਆਵਾਂ ਅਤੇ ਤਕਲੀਫਾਂ ਨਾਲ ਇਹ ਵੀ ਪ੍ਰਭਾਵਿਤ ਹੁੰਦੇ ਹਨ। ਸਿੱਖ ਆਗੂਆਂ, ਵਿਦਵਾਨਾਂ ਅਤੇ ਵਿਚਾਰਵਾਨਾਂ ਨੂੰ ਇਹ ਧਿਆਨ ਵਿਚ ਰੱਖਣਾ ਚਾਹੀਦਾ ਹੈ ਕਿ ਪੰਜਾਬ ਜਾਂ ਦਿੱਲੀ ਵਰਗੀਆਂ ਥਾਂਵਾਂ 'ਤੇ ਹੋਣ ਵਾਲੀਆਂ ਸਿਆਸੀ ਅਤੇ ਸਮਾਜਿਕ ਗੜਬੜਾਂ ਇਨ੍ਹਾਂ ਸਿੱਖਾਂ ਦੀ ਹੋਣੀ 'ਤੇ ਕਿਸ ਤਰ੍ਹਾਂ ਅਸਰਅੰਦਾਜ਼ ਹੁੰਦੀਆਂ ਹਨ। ਅਕਸਰ ਜਦ ਅਸੀਂ ਸਿੱਖੀ ਦੀ ਗੱਲ ਕਰਦੇ ਹਾਂ ਤਾਂ ਸਾਡਾ ਮਤਲਬ ਪੰਜਾਬ ਤੋਂ ਹੀ ਹੁੰਦਾ ਹੈ, ਜੋ ਠੀਕ ਨਹੀਂ ਹੈ। ਇਹ ਸਮਝਣ ਅਤੇ ਧਿਆਨ ਦੇਣ ਵਾਲੀ ਗੱਲ ਹੈ ਕਿ ਧੁਰ ਪੂਰਬ, ਪੱਛਮ ਅਤੇ ਥੱਲੇ ਦੱਖਣ ਤਕ ਸਿੱਖੀ ਦੀ ਹੋਂਦ ਨੂੰ ਬਰਾਬਰ ਧਿਆਨ ਵਿਚ ਰੱਖਣਾ ਚਾਹੀਦਾ ਹੈ। ਬੇਗਾਨਗੀ ਅਤੇ ਵਿਤਕਰੇ ਦੀ ਭਾਵਨਾ ਬਹੁਤ ਸਾਰੇ ਥਾਂਵਾਂ 'ਤੇ ਵੱਖ-ਵੱਖ ਵਰਗਾਂ ਦੇ ਸਿੱਖਾਂ ਵੱਲੋਂ ਮਹਿਸੂਸ ਕੀਤੀ ਜਾ ਰਹੀ ਹੈ। ਕਈਆਂ ਦੀ ਤਾਂ ਹੋਂਦ ਹੀ ਮੁੱਕਣ ਕਿਨਾਰੇ ਹੈ। ਉਨ੍ਹਾਂ ਦੀਆਂ ਆਪਣੀਆਂ ਵੱਖਰੀਆਂ ਸਮੱਸਿਆਵਾਂ ਹਨ, ਜਿਵੇਂ ਉਨ੍ਹਾਂ ਦੀਆਂ ਆਪਣੀਆਂ ਵੱਖਰੀਆਂ ਮਾਨਤਾਵਾਂ ਹਨ ਅਤੇ ਸਭ ਤੋਂ ਮਹੱਤਵਪੂਰਨ ਕਿ ਉਨ੍ਹਾਂ ਦੀਆਂ ਆਪੋ-ਆਪਣੀਆਂ ਬੋਲੀਆਂ ਹਨ। ਇਸ ਦਾ ਭਾਵ ਹੈ ਕਿ ਉਨ੍ਹਾਂ ਦੀ ਵਿਸ਼ਵ-ਦ੍ਰਿਸ਼ਟੀ ਵੱਖਰੀ ਹੈ। ਬੇਸ਼ੱਕ ਸਾਡੀ ਆਸਥਾ, ਇਤਿਹਾਸ, ਵਿਚਾਰਧਾਰਾ, ਕੇਂਦਰੀ ਅਸਥਾਨਾਂ ਸਮੇਤ ਅਨੇਕਾਂ ਸਾਂਝਾਂ ਹਨ। ਪਰ ਵਸੇਬੇ ਦੀਆਂ ਥਾਂਵਾਂ, ਇਨ੍ਹਾਂ ਥਾਂਵਾਂ ਦਾ ਸੱਭਿਆਚਾਰ, ਬੋਲੀਆਂ ਅਤੇ ਸਿਆਸੀ ਸਥਿਤੀਆਂ ਤਾਂ ਇੱਕ-ਦੂਸਰੇ ਤੋਂ ਵੱਖਰੀਆਂ ਹਨ। ਸਾਨੂੰ ਪੰਜਾਬ ਦੇ ਅਤੇ ਬਾਕੀ ਦੇਸ਼ ਦੇ

ਸਿੱਖਾਂ ਦੀ ਭਾਸ਼ਾਈ ਤੇ ਸੱਭਿਆਚਾਰਕ ਭਿੰਨਤਾ ਨੂੰ ਜੋੜਨ ਵਾਲਾ ਪੁਲ਼ ਉਸਾਰਨਾ ਚਾਹੀਦਾ ਹੈ। ਹਰ ਤਰ੍ਹਾਂ ਦੀ ਰੁਕਾਵਟ ਅਤੇ ਪਾੜੇ ਮਿਟਾ ਕੇ ਸੰਸਾਰ ਦੇ ਹਰ ਹਿੱਸੇ ਵਿਚ ਰਹਿ ਰਹੇ ਸਿੱਖਾਂ ਨੂੰ ਆਪਸ ਵਿਚ ਜੋੜਿਆ ਜਾਣਾ ਚਾਹੀਦਾ ਹੈ। ਇਹ ਕੁਝ ਤਸੱਲੀ ਵਾਲੀ ਗੱਲ ਹੈ ਕਿ ਇਸ ਵਿਚਾਰ ਵਾਲੇ ਕੁਝ ਭੈਣਾਂ-ਭਰਾਵਾਂ ਵੱਲੋਂ ਦੂਰ ਦ੍ਰਿਸ਼ਟੀ ਭਰੇ ਅਣਥੱਕ ਯਤਨਾਂ ਨਾਲ ਅਣਗੌਲੇ ਅਤੇ ਅਪਹੁੰਚ ਖੇਤਰਾਂ ਲਈ ਲੰਮੇ ਸਮੇਂ ਦੀ ਯੋਜਨਾਵਾਂ ਬਣਾਈਆਂ ਗਈਆਂ ਹਨ ਜੋ ਸਿੱਖ ਨਜ਼ਰੀਏ ਤੋਂ ਬਹੁਤ ਮਹੱਤਵਪੂਰਨ ਹਨ।

ਸਮੁੱਚੇ ਸਿੱਖ ਭਾਈਚਾਰੇ ਨੂੰ ਇਸ ਗੱਲ ਲਈ ਜਾਗਰੂਕ ਹੋਣਾ ਚਾਹੀਦਾ ਹੈ ਕਿ ਜਿਵੇਂ ੨੦੧੭ ਦਾ ਵਰ੍ਹਾ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਟਨਾ ਸਾਹਿਬ ਵਿਚ ੩੫੦ਵੇਂ ਪ੍ਰਕਾਸ਼ ਪੁਰਬ ਦਾ ਵਰ੍ਹਾ ਸੀ, ਉੱਥੇ ਇਹ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਵੱਲੋਂ ਦੇਸ਼ ਦੇ ਪੂਰਬੀ ਹਿੱਸੇ ਵਿਚ ਕੀਤੀ ਮਹੱਤਵਪੂਰਨ ਯਾਤਰਾ ਅਰੰਭ ਕਰਨ ਦਾ ਵੀ ੩੫੦ਵਾਂ ਵਰ੍ਹਾ ਸੀ। ਇਸ ਪਾਸੇ ਜਿਨ੍ਹਾਂ ਥਾਂਵਾਂ ਨੂੰ ਪਿਛਲੇ ਪੰਜ ਸੌ ਸਾਲ ਤੋਂ ਵੱਧ ਸਮੇਂ ਦੌਰਾਨ ਸ੍ਰੀ ਗੁਰੂ ਨਾਨਕ ਸਾਹਿਬ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਰਨ-ਛੋਹ ਪ੍ਰਾਪਤ ਹੋਈ ਹੈ, ਸਿੱਖਾਂ ਨੂੰ ਉਨ੍ਹਾਂ ਦੀ ਜਾਣਕਾਰੀ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਅਸਥਾਨਾਂ ਨੂੰ ਜਾ ਕੇ ਅੱਖੀਂ ਦੇਖਣਾ ਚਾਹੀਦਾ ਹੈ। ਪਟਨਾ ਸਾਹਿਬ ਦੇ ਨਾਲ ਨਾਲ ਬਾਕੀ ਬਿਹਾਰ, ਝਾਰਖੰਡ, ਉੜੀਸਾ, ਆਸਾਮ, ਪੱਛਮੀ ਬੰਗਾਲ ਇੱਥੋਂ ਤਕ ਕਿ ਬੰਗਲਾਦੇਸ਼ ਵਿਚਲੇ ਇਤਿਹਾਸਿਕ ਮਹੱਤਤਾ ਵਾਲੇ ਸਮੂਹ ਗੁਰਦੁਆਰਾ ਸਾਹਿਬਾਨ ਦੇ ਨਾਲ ਤਾਲਮੇਲ ਹੋਣਾ ਚਾਹੀਦਾ ਹੈ। ਇਹ ਕਾਰਜ ਪਟਨਾ ਸਾਹਿਬ ਤੋਂ ਸ਼ੁਰੂ ਹੋਣਾ ਚਾਹੀਦਾ ਹੈ ਅਤੇ ਇਸ ਵਿਚ ਬਿਹਾਰ ਦੇ ਰਾਜਗੀਰ, ਰਾਜੌਲੀ, ਸਸਾਰਾਮ, ਗਯਾ, ਲਕਸ਼ਮੀਪੁਰ ਤੇ ਮਹੇਸ਼ਵਾ (ਕਟਿਹਾਰ), ਹਲਹਲੀਆ ਅਤੇ ਅਰਰੀਆ ਜ਼ਿਲ੍ਹੇ ਦੇ ਪਿੰਡ, ਪੂਰਬੀ ਯੂ. ਪੀ. ਦੇ ਵਾਰਾਣਸੀ, ਨਿਜ਼ਾਮਾਬਾਦ, ਬਲੀਆ ਸਮੇਤ ਕਈ ਸਥਾਨ, ਅਸਾਮ ਵਿਚਲੇ ਧੋਬੜੀ ਸਾਹਿਬ ਅਤੇ ਨਾਓਗਾਓਂ ਦੇ ਪਿੰਡ, ਬੰਗਲਾਦੇਸ਼ ਦੇ ਢਾਕਾ, ਚਿਟਾਗੌਂਗ ਅਤੇ ਮਾਈਮੇਨਸਿੰਘ, ਪੱਛਮੀ ਬੰਗਾਲ ਦੇ ਮਾਲਦਾ, ਕਲਕੱਤਾ ਅਤੇ ਚੰਦਰਾਕੋਨਾ, ਉਡੀਸਾ ਦੇ ਕਟਕ ਅਤੇ ਪੁਰੀ ਤੋਂ ਇਲਾਵਾ ਇਤਿਹਾਸਿਕ ਦ੍ਰਿਸ਼ਟੀ ਤੋਂ ਮਹੱਤਵਪੂਰਨ ਹੋਰ ਗੁਰਦੁਆਰਾ ਸਾਹਿਬਾਨ, ਉਦਾਸੀ ਅਤੇ ਨਿਰਮਲਾ ਡੇਰਿਆਂ, ਮੱਠਾਂ ਆਦਿ ਨੂੰ ਸ਼ਾਮਲ ਕਰਨਾ ਚਾਹੀਦਾ ਹੈ। ਪੂਰਬੀ ਭਾਰਤ ਦੇ ਸਿੱਖਾਂ ਦੀ ਸਲਾਹ ਨਾਲ ਇਨ੍ਹਾਂ ਅਸਥਾਨਾਂ ਦੀ ਯਾਤਰਾ ਦਾ ਨੈੱਟਵਰਕ ਬਣਾਇਆ ਜਾਣਾ ਚਾਹੀਦਾ ਹੈ। ਸਾਨੂੰ ਇਨ੍ਹਾਂ ਅਸਥਾਨਾਂ ਦੀ ਸਾਰ ਲੈਣ ਲਈ ਅੱਗੇ ਆਉਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਪ੍ਰਤੀ ਸਮੁੱਚੇ ਪੰਥ ਅੰਦਰ ਵਿਆਪਕ, ਵਿਸ਼ਾਲ ਅਤੇ ਅਪਣਤ ਭਰਿਆ ਨਜ਼ਰੀਆ ਪੈਦਾ ਹੋ ਸਕੇ ਜੋ ਸਾਡੇ ਜੀਵਨ ਕਾਲ ਵਿਚ ਧਰਤੀ ਦੇ ਕਿਸੇ ਕੋਨੇ ਵਿਚ ਬੈਠੇ ਰਹਿਣ ਨਾਲ ਹਾਸਲ ਨਹੀਂ ਹੋ ਸਕਦਾ। 'ਬੀਤੇ ਨੂੰ ਜਾਣੋ, ਭਵਿੱਖ ਨੂੰ ਪਛਾਣੋ' ਸਾਡਾ ਨਾਹਰਾ ਹੋਣਾ ਚਾਹੀਦਾ ਹੈ। ਆਪਣੇ ਮਹਾਨ ਵਿਰਸੇ ਦੇ ਵਾਰਸ ਹੋਣ ਦਾ ਮਾਣ ਹੋਣ ਦੇ ਨਾਲ ਨਾਲ ਸਾਡੇ ਮਨਾਂ ਵਿਚ ਇਸ ਦਾਤ ਪ੍ਰਤੀ ਨਿਰਮਾਣਤਾ ਭਰਪੂਰ ਸ਼ੁਕਰਾਨੇ ਦਾ ਭਾਵ ਹੋਣਾ ਚਾਹੀਦਾ ਹੈ।

**ਵਿਸ਼ੇ ਨਾਲ ਸੰਬੰਧਿਤ ਸਮੱਗਰੀ:**

ਪਾਠਕ ਸੰਬੰਧਿਤ ਤੱਥਾਂ ਅਤੇ ਇਨ੍ਹਾਂ ਦੀ ਪ੍ਰਾਸੰਗਕਿਤਾ ਬਾਰੇ ਹੋਰ ਜਾਣਕਾਰੀ ਲੈਣ ਲਈ ਹੇਠ ਲਿਖੇ ਲੇਖਾਂ 'ਤੇ ਨਜ਼ਰ ਮਾਰ ਸਕਦੇ ਹਨ:

੧. Sikhs Living Other Than Punjab - ਅਕਤੂਬਰ ੨੦੦੯ ਵਿਚ ਇੰਸਟੀਚਿਊਟ ਆਫ ਸਿੱਖ ਸਟੱਡੀਜ਼ ਦੁਆਰਾ ਆਯੋਜਿਤ ਸੈਮੀਨਾਰ ਵਿਚ ਪੇਸ਼ ਕੀਤਾ ਗਿਆ ਅਤੇ ਇਹ ਅੰਸ਼ਿਕ ਰੂਪ ਵਿਚ The Sikhs-Beyond Punjab ਸਿਰਲੇਖ ਅਧੀਨ 'ਸਿੱਖ ਰਿਵਿਊ' ਵਿਚ ਪ੍ਰਕਾਸ਼ਿਤ ਹੋਇਆ।

੨. Sikhs of Sasaram- ੩੦-੩੧ ਨਵੰਬਰ ੨੦੧੦ ਨੂੰ ਗਾਜ਼ੀਆਬਾਦ ਵਿਚ 'ਭੁੱਲੇ ਵਿਸਰੇ ਸਿੱਖਾਂ ਦੇ ਤੀਜੇ ਸੰਮੇਲਨ' ਵਿਚ ਪੜ੍ਹਿਆ ਗਿਆ ਪਰਚਾ ਜੋ 'ਸਿੱਖ ਰਿਵਿਊ' ਵਿਚ Roots of Faith-Sikhs of Sasaram ਦੇ ਸਿਰਲੇਖ ਹੇਠ ਛਪਿਆ। ਇਸ ਦਾ ਪੰਜਾਬੀ ਰੂਪ 'ਸਾਰਾਰਾਮ ਦੇ ਵਸਨੀਕ ਸਿੱਖ, 'ਗੁਰਮਤਿ ਪ੍ਰਕਾਸ਼' ਦੇ ਜਨਵਰੀ ੨੦੧੧ ਅੰਕ ਵਿਚ ਅਤੇ ਬਾਅਦ ਕਈ ਹੋਰ ਪੰਜਾਬੀ ਰਸਾਲਿਆਂ ਵਿਚ ਪ੍ਰਕਾਸ਼ਿਤ ਹੋਇਆ।

੩. 'ਘਰੋਂ ਦੂਰ ਘਰ'- ਪੰਜਾਬੀ ਯੂਨੀਵਰਸਿਟੀ ਪਟਿਆਲਾ ਦੁਆਰਾ ਕੋਲਕਾਤਾ ਵਿਖੇ ਆਯੋਜਿਤ ਪੂਰਬੀ ਭਾਰਤ ਪੰਜਾਬੀ ਸੰਮੇਲਨ ਦੇ ਸੈਮੀਨਾਰ ਵਿਚ ਪੇਸ਼ ਕੀਤਾ ਗਿਆ ਪਰਚਾ। ਪੰਜਾਬੀ ਰੂਪ 'ਗੁਰਮਤਿ ਪ੍ਰਕਾਸ਼' ਵਿਚ ਅਤੇ ਅੰਗਰੇਜ਼ੀ ਰੂਪ Abstract of Sikh Studies ਵਿਚ ਅਪ੍ਰੈਲ ੨੦੧੨ 'ਚ ਛਪਿਆ। ਮੁੰਬਈ ਸਿੰਘ ਸਭਾ ਦੇ ਆਨਲਾਈਨ ਰਸਾਲੇ ਵਿਚ ੫ ਮਈ, ੨੦੧੧ ਨੂੰ Home away from Home ਸਿਰਲੇਖ ਹੇਠ ਛਪਿਆ।

੪. 'ਹਲਹਲੀਆ ਦੇ ਸਿੱਖ'-ਪੰਜਾਬੀ ਵਿਚ 'ਗੁਰਮਤਿ ਪ੍ਰਕਾਸ਼' ਅਤੇ 'ਸਿੱਖ ਫੁਲਵਾੜੀ' ਅਤੇ Blessed Sikhs of Bihar ਅੰਗਰੇਜ਼ੀ ਵਿਚ 'ਸਿੱਖ ਰਿਵਿਊ' ਮਈ ੨੦੧੩ 'ਚ ਪ੍ਰਕਾਸ਼ਿਤ ਹੋਇਆ।

੫. ਸੋਧ ਵੰਸ਼ੀ ਖਾਲਸਾ-ਸਾਡੀ ਅਣਜਾਣੀ ਵਿਰਾਸਤ- ਇਹ ਪਰਚਾ 'ਗੁਰਮਤਿ ਪ੍ਰਕਾਸ਼' ਦੇ ਨਵੰਬਰ ੨੦੧੪, ਦਸੰਬਰ ੨੦੧੪ ਅਤੇ ਜਨਵਰੀ ੨੦੧੫ ਦੇ ਅੰਕਾਂ ਵਿਚ ਛਪਿਆ। ਇਸ ਦਾ ਅੰਗਰੇਜ਼ੀ ਰੂਪ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਖੋਜ ਰਸਾਲੇ ਅਤੇ 'ਸਿੱਖ ਰਿਵਿਊ' ਦੇ ਜੁਲਾਈ ਅਤੇ ਅਗਸਤ ੨੦੧੫ ਦੇ ਅੰਕਾਂ ਵਿਚ ਪ੍ਰਕਾਸ਼ਿਤ ਹੋਇਆ।

੬. 'ਵੈਸ਼ਾਲੀ ਦੇ ਸਿੱਖ'- 'ਗੁਰਮਤਿ ਪ੍ਰਕਾਸ਼' ਦੇ ਨਵੰਬਰ ਅਤੇ ਦਸੰਬਰ ੨੦੧੫ ਦੇ ਅੰਕਾਂ ਵਿਚ ਪ੍ਰਕਾਸ਼ਿਤ ਹੋਇਆ। ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਖੋਜ ਰਸਾਲੇ ਵਿਚ ਵੀ ਛਪਿਆ।

੭. Kedli Chatti and Dumri (Jharkhand)- Two More Pearls in the String of Sikhism, Abstracts of Sikh Studies, (Vol XVIII, Issue 2) ਦੇ ਅਪ੍ਰੈਲ-ਜੂਨ ੨੦੧੬ ਅੰਕ ਵਿਚ ਪ੍ਰਕਾਸ਼ਿਤ ਹੋਇਆ।

੮. ਗੁਰੂ ਬੋਲੀ ਪੰਜਾਬੀ- ਇਹ ਪਰਚਾ ਪੰਜਾਬੀ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੁਆਰਾ ਆਯੋਜਿਤ ਪੰਜਾਬੀ ਕਾਨਫਰੰਸ-੨੦੧੬ ਵਿਚ ਪੇਸ਼ ਕੀਤਾ ਗਿਆ।

■

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੩ ਫਰਵਰੀ, ੨੦੧੯ ਨੂੰ ਡੇਰਾ ਬਾਬਾ ਚਰਨ ਸਿੰਘ (ਕੁਰੂਕਸ਼ੇਤਰ ਵਾਲੇ) ਗੁਰੂ ਨਾਨਕ ਘਾਟ ਕਟਾਰਮੱਲ ਖਤਾ, ਡਾਕ: ਰਸੂਲਾਬਾਦ, ਅਫਜ਼ਲਗੜ੍ਹ, ਜ਼ਿਲ੍ਹਾ ਬਿਜਨੌਰ (ਯੂ. ਪੀ.) ਵਿਖੇ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੩੦ ਪ੍ਰਾਣੀ ਗੁਰੂ ਵਾਲੇ ਬਣੇ।

# ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਪੰਜਾਬ ਦੀ ਧਰਤੀ ਸਦੀਆਂ ਤੋਂ ਵਿਦੇਸ਼ੀ ਹਮਲਾਵਰਾਂ ਦੇ ਪੈਰਾਂ ਥੱਲੇ ਲਤਾੜੀ ਜਾਂਦੀ ਰਹੀ ਹੈ। ਇੱਥੋਂ ਦੇ ਲੋਕਾਂ ਨੂੰ ਰੋਜ਼-ਰੋਜ਼ ਮੁਸੀਬਤਾਂ ਦਾ ਸਾਹਮਣਾ ਕਰਦਿਆਂ ਧਾੜਵੀਆਂ ਦੇ ਹੱਥੋਂ ਅਪਮਾਨਿਤ ਹੋਣਾ ਪੈ ਰਿਹਾ ਸੀ। ਗੁਰੂ ਸਾਹਿਬਾਨ ਇੱਥੋਂ ਦੀ ਦੱਬੀਕੁਚਲੀ, ਸਾਹਸਤਹੀਣ ਤੇ ਨਿਰਾਸ਼ਤਾ ਵਿਚ ਘਿਰੀ ਜਨਤਾ ਲਈ ਅਧਿਆਤਮਿਕ ਗਿਆਨ, ਉੱਦਮ, ਸੂਰਬੀਰਤਾ, ਆਤਮ-ਸਨਮਾਨ, ਆਤਮ-ਵਿਸ਼ਵਾਸ, ਜੂਝ-ਮਰਨ ਦਾ ਚਾਉ ਅਤੇ ਫਤਿਹ ਦੀ ਚੜ੍ਹਦੀ ਕਲਾ ਵਾਲੇ ਜੀਵਨ ਦਾ ਸੁਨੇਹਾ ਲੈ ਕੇ ਆਏ। ਉਨ੍ਹਾਂ ਨੇ ਆਪਣੇ ਮਹਾਨ ਅਗੰਮੀ ਜੀਵਨ, ਸੱਚੀ-ਸੁੱਚੀ ਕਹਿਣੀ ਤੇ ਕਰਨੀ ਤੇ ਅੰਮ੍ਰਿਤ ਬਾਣੀ ਨਾਲ ਪੰਜਾਬ ਦੇ ਲੋਕਾਂ ਵਿਚ ਇਕ ਨਵੇਂ ਜੀਵਨ ਦਾ ਸੰਚਾਰ ਕਰ ਦਿੱਤਾ। ਗੁਰਮਤਿ ਦੇ ਆਦਰਸ਼ਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਤੇ ਸ਼ਕਤੀ ਦੇ ਧਾਰਨੀ ਸੰਤ-ਸਿਪਾਹੀ ਤਥਾ ਇਕ ਸੁਤੰਤਰ ਤੇ ਸੰਪੂਰਨ ਮਨੁੱਖ 'ਖਾਲਸਾ' ਦੀ ਸਾਜਨਾ ਕੀਤੀ। ਖਾਲਸਾ-ਪੰਥ ਦੀ ਸਾਜਨਾ ਨਾਲ ਪੰਜਾਬ ਦੇ ਤ੍ਰਾਸੇ ਹੋਏ ਲੋਕਾਂ ਦੇ ਚਿਹਰੇ 'ਤੇ ਇਕ ਜਲਾਲ ਚਮਕਣ ਲੱਗਾ। ਇਕ-ਇਕ ਸਿੰਘ ਆਪਣੇ ਆਪ ਨੂੰ ਸਵਾ ਲੱਖ ਦੇ ਬਰਾਬਰ ਸਮਝਦਾ ਸੀ। ਮੁਗ਼ਲ ਹਕੂਮਤ, ਧਾਰਮਿਕ ਅਤੇ ਸਮਾਜਿਕ ਕੱਟੜਪੰਥੀਆਂ ਅਤੇ ਸਥਾਨਕ ਰਜਵਾੜਿਆਂ ਨੇ ਇਸ ਨਵੀਂ ਪੈਦਾ ਹੋਈ ਰੋਸ਼ਨੀ ਨੂੰ ਖਤਮ ਕਰਨ ਦਾ ਯਤਨ ਕੀਤਾ ਕਿਉਂਕਿ ਉਹ ਆਪਣੇ ਆਪ ਨੂੰ ਜੀਵਨ ਵਿਚ ਆਈਆਂ ਢੇਰ ਕਮੀਆਂ-ਕਮਜ਼ੋਰੀਆਂ ਕਾਰਨ ਇਨ੍ਹਾਂ ਨਵੇਂ ਸਜੇ ਸਿੰਘਾਂ/ਖਾਲਸਾ-ਪੰਥ ਦੇ ਸਾਹਮਣੇ ਬੌਣੇ ਮਹਿਸੂਸ ਕਰਨ ਲੱਗ ਪਏ ਸਨ। ਇਸ ਤੋਂ ਵੀ ਮਹੱਤਵਪੂਰਨ ਗੱਲ ਇਹ ਸੀ ਕਿ ਇਸ ਨਵੀਂ ਰੋਸ਼ਨੀ ਕਾਰਨ ਸਮਾਜਿਕ ਵਰਨ-ਵੰਡ, ਜਾਗੀਰਦਾਰੀ ਸਿਸਟਮ ਅਤੇ ਰਜਵਾੜਾਸ਼ਾਹੀ ਦੀਆਂ ਡੂੰਘੀਆਂ, ਮਜ਼ਬੂਤ ਜੜ੍ਹਾਂ ਉੱਤੇ ਇਕ ਕਰਾਰੀ ਸੱਟ ਵੱਜੀ ਸੀ। ਇਹ ਦਲਿਤਾਂ, ਕਿਰਤੀਆਂ, ਨਿਮਾਣਿਆਂ ਅਤੇ ਨਿਤਾਣਿਆਂ ਦੇ ਮਹਾਨ ਇਨਕਲਾਬ ਦੀ ਸ਼ੁਰੂਆਤ ਸੀ। ਇਹ ਇਕ ਮੁਕੰਮਲ ਅਤੇ ਸੰਪੂਰਨ ਕ੍ਰਾਂਤੀ ਦਾ ਆਗਾਜ਼ ਸੀ, ਇਸ ਸੰਘਰਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੜਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ-ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ, ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਅਨੇਕ ਸਿੰਘ-ਸਿੰਘਣੀਆਂ ਅਤੇ ਭੁਝੰਗੀਆਂ ਨੇ ਸ਼ਹੀਦੀ ਪਾਈ। ਘੱਟ ਗਿਣਤੀ ਵਿਚ ਹੋਣ 'ਤੇ ਵੀ ਚਮਕੌਰ ਦੀ ਗੜ੍ਹੀ ਅਤੇ ਖਿਦਰਾਣੇ ਦੀ ਢਾਬ (ਹੁਣ ਮੁਕਤਸਰ ਸਾਹਿਬ) ਦੇ ਸਥਾਨ 'ਤੇ ਸਿੰਘਾਂ ਨੇ ਸ਼ਾਹੀ ਫੌਜ ਦਾ ਮੂੰਹ ਮੋੜ ਦਿੱਤਾ ਸੀ। ਅਸਲ ਵਿਚ ਇਹ ਸੰਘਰਸ਼ ਦਾ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਸਪਸ਼ਟ ਕੀਤਾ ਸੀ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦ੍ਰਿੜ੍ਹ ਕਰਵਾਇਆ ਗਿਆ ਕਿ

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥* *(ਪੰਨਾ ੧੦੯੬)*

ਦੁਨੀਆ ਦੇ ਵੱਖ-ਵੱਖ ਧਰਮਾਂ ਅਤੇ ਸਮਾਜਾਂ ਨੇ ਮਨੁੱਖ ਨੂੰ ਜੀਵਨ-ਜੁਗਤ ਤਾਂ ਸਮਝਾਈ ਹੈ ਪਰੰਤੂ ਗੁਰਮਤਿ ਨੇ ਮਨੁੱਖ ਨੂੰ ਮਰਨ ਦੀ ਜੁਗਤ ਵੀ ਸਮਝਾਈ ਅਤੇ ਮਨੁੱਖ ਦੇ ਮਨ ਵਿੱਚੋਂ ਮੌਤ ਦਾ ਡਰ ਦੂਰ ਕੀਤਾ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* *(ਪੰਨਾ ੧੩੬੫)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਫੁਰਮਾਇਆ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥* *(ਪੰਨਾ ੫੮੦)*

ਇਸ ਜੁਗਤ ਦਾ ਨਤੀਜਾ ਹੀ ਸੀ ਕਿ ਅਨੇਕ ਸਿੰਘਾਂ-ਸਿੰਘਣੀਆਂ ਅਤੇ ਭੁਝੰਗੀਆਂ ਨੇ "ਹੁਕਮਿ ਰਜਾਈ" ਤਥਾ ਭਾਣੇ ਵਿਚ ਰਹਿੰਦਿਆ ਨਿਰਭੈ, ਨਿਡਰ ਅਤੇ ਅਡੋਲ ਰਹਿੰਦਿਆਂ ਅਣਕਿਆਸੇ ਤਸੀਹੇ ਝੱਲੇ ਅਤੇ ਸ਼ਹੀਦੀਆਂ ਪਾਈਆਂ। ਗੁਰਮਤਿ ਨੇ ਲੋਕਾਂ ਅੰਦਰ *ਕਬੀਰ ਮੁਹਿ ਮਰਨੇ ਕਾ ਚਾਉ ਹੈ* ਤਥਾ *ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ* ਦਾ ਜਜ਼ਬਾ ਪੈਦਾ ਕਰ ਦਿੱਤਾ। ਜਿਸ ਰਸਤੇ ਚੱਲਦਿਆਂ ਖਾਲਸਾ ਪੰਥ ਨੇ ਇਤਿਹਾਸ ਦਾ ਰੁਖ਼ ਹੀ ਮੋੜ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾਇਆ ਤੇ ਖਾਲਸੇ ਦਾ ਆਗੂ ਥਾਪ ਕੇ ਜ਼ਾਲਮਾਂ ਦੀ ਸੋਧ ਕਰਨ ਅਤੇ "ਹਲੇਮੀ ਰਾਜ ਦੀ ਸਥਾਪਨਾ" ਕਰਨ ਹਿਤ ਪੰਜਾਬ ਵੱਲ ਤੋਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸੇ ਨੇ ਪੰਜਾਬ ਵਿਚ ਇਕ ਅਜਿਹਾ ਸਿੰਘ-ਨਾਦ ਪੈਦਾ ਕੀਤਾ ਕਿ ਮੁਗ਼ਲ ਰਾਜ ਦੇ ਮਹਿਲ ਢਹਿ-ਢੇਰੀ ਹੋਣ ਲੱਗੇ। ਡਰਾਉਣੇ ਅਤੇ ਜ਼ਾਲਮ ਸੂਬੇਦਾਰ ਅਤੇ ਵੱਡੇ-ਵੱਡੇ ਫੌਜਦਾਰ ਖੁਦ ਡਰ ਨਾਲ ਕੰਬਣ ਲੱਗ ਪਏ। ਖਾਲਸੇ ਨੇ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਦੇ ਰਾਜ, ਸਮਾਜ ਤੇ ਅਰਥ-ਵਿਵਸਥਾ ਨੂੰ ਪਲਟ ਕੇ ਰੱਖ ਦਿੱਤਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ੧੬ ਅਕਤੂਬਰ, ੧੬੭੦ ਈ. ਨੂੰ ਪੁਣਛ ਜ਼ਿਲ੍ਹੇ ਵਿਚ ਰਾਜੌਰੀ ਦੇ ਇਲਾਕੇ ਵਿਚ ਹੋਇਆ। ਉਸ ਦੇ ਪਿਤਾ ਜੀ ਰਾਮਦੇਵ ਭਾਰਦਵਾਜ ਰਾਜਪੂਤ ਸਨ ਜੋ ਖੇਤੀਬਾੜੀ ਦੀ ਕਿਰਤ ਕਮਾਈ ਕਰਦੇ ਸਨ। ਬਾਬਾ ਬੰਦਾ ਸਿੰਘ ਦਾ ਪਹਿਲਾ ਨਾਂ ਲਛਮਣ ਦੇਵ ਸੀ। ਉਹ ਸ਼ਿਕਾਰ ਖੇਡਣ, ਤੀਰ-ਅੰਦਾਜ਼ੀ ਅਤੇ ਘੋੜ-ਸਵਾਰੀ ਵਿਚ ਨਿਪੁੰਨ ਹੋ ਚੁੱਕਾ ਸੀ। ਇਕ ਦਿਨ ਉਸ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ। ਹਿਰਨੀ ਦੇ ਪੇਟ ਵਿਚ ਦੋ ਬੱਚੇ ਸਨ। ਇਹ ਬੱਚੇ ਉਸ ਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ। ਲਛਮਣ ਦੇਵ ਨੂੰ ਇਸ ਘਟਨਾ ਨੇ ਝੰਜੋੜ ਕੇ ਰੱਖ ਦਿੱਤਾ। ਉਸ ਨੇ ਅੱਗੋਂ

ਕਦੇ ਸ਼ਿਕਾਰ ਨਾ ਖੇਡਣ ਦੀ ਸਹੁੰ ਖਾਧੀ। ਇਸ ਘਟਨਾ ਨੇ ਉਸ ਦੇ ਮਨ ਵਿਚ ਉਦਾਸੀਨਤਾ ਦੀ ਭਾਵਨਾ ਭਰ ਦਿੱਤੀ। ਉਹ ਸਾਧੂਆਂ ਦੇ ਇਕ ਟੋਲੇ ਨਾਲ ਮਿਲ ਕੇ ਭਾਰਤ ਵਿਚ ਤੀਰਥਾਂ 'ਤੇ ਘੁੰਮਣ-ਫਿਰਨ ਲੱਗਾ। ਕੁਝ ਚਿਰ ਬਾਅਦ ਨਾਸਿਕ ਵਿਖੇ ਪਹੁੰਚਣ 'ਤੇ ਉਸ ਦਾ ਮੇਲ ਇਕ ਜੋਗੀ ਔਘੜ ਨਾਥ ਨਾਲ ਹੋਇਆ। ਔਘੜ ਨਾਥ ਇਕ ਤਾਂਤਰਿਕ ਸੀ ਜੋ ਜੰਤਰ-ਮੰਤਰ ਵਿਚ ਨਿਪੁੰਨ ਸੀ। ਲਛਮਣ ਦੇਵ ਉਸ ਦਾ ਚੇਲਾ ਬਣ ਗਿਆ ਅਤੇ ਉਸ ਕੋਲ ਹੀ ਰਹਿਣ ਲੱਗਾ। ਉਸ ਨੇ ਔਘੜ ਨਾਥ ਦੀ ਤਨੋਂ ਮਨੋਂ ਸੇਵਾ ਕੀਤੀ ਅਤੇ ਜੰਤਰ-ਮੰਤਰ ਵਿੱਦਿਆ ਦਾ ਪੂਰਾ ਗਿਆਨ ਹਾਸਲ ਕਰ ਲਿਆ। ਔਘੜ ਨਾਥ ਨੇ ਆਪਣਾ ਗ੍ਰੰਥ 'ਸਿਧ ਅਨੁਨੀਆ' ਵੀ ਲਛਮਣ ਦੇਵ ਦੇ ਹਵਾਲੇ ਕਰ ਦਿੱਤਾ ਸੀ। ਲਛਮਣ ਦੇਵ ਨੇ ਤਾਂਤਰਿਕ ਵਿੱਦਿਆ ਵਿਚ ਨਿਪੁੰਨ ਹੋ ਕੇ ਆਪਣਾ ਸੁਤੰਤਰ ਡੇਰਾ ਗੋਦਾਵਰੀ ਦੇ ਕੰਢੇ ਨੰਦੇੜ ਦੇ ਸਥਾਨ 'ਤੇ ਬਣਾ ਲਿਆ ਸੀ। ਇਲਾਕੇ ਦੇ ਲੋਕਾਂ ਵਿਚ ਉਸ ਦੀ ਬੜੀ ਪ੍ਰਸਿੱਧੀ ਹੋ ਗਈ ਸੀ। ਲੋਕ ਉਸ ਕੋਲ ਆਪਣੀਆਂ ਤਕਲੀਫ਼ਾਂ ਦੇ ਨਿਵਾਰਨ ਤੇ ਕਾਰਜਸਿਧੀ ਲਈ ਆਉਂਦੇ ਸਨ। ਇਸ ਸਮੇਂ ਲਛਮਣ ਦੇਵ ਦਾ ਨਾਂ ਸਾਧੂਆਂ ਵਿਚ ਮਾਧੋਦਾਸ ਬੈਰਾਗੀ ਦੇ ਤੌਰ ਉੱਤੇ ਪ੍ਰਸਿੱਧ ਸੀ। ਗੁਰੂ ਜੀ ਨੂੰ ਮਾਧੋਦਾਸ ਦੀ ਪ੍ਰਸਿੱਧੀ ਦੀ ਜਾਣਕਾਰੀ ਮਿਲ ਚੁੱਕੀ ਸੀ। ਜਦੋਂ ਵੀ ਕੋਈ ਮਾਧੋਦਾਸ ਦੇ ਆਸਣ ਦੇ ਨੇੜੇ ਢੁੱਕਦਾ ਸੀ। ਉਸ ਨੂੰ ਆਪਣੀ ਤਾਂਤਰਿਕ ਸ਼ਕਤੀ ਨਾਲ ਉਲਟਾ ਦਿੰਦਾ ਸੀ। ਸਾਧੂਆਂ ਅੰਦਰ ਉਸ ਦੀ ਦਹਿਸ਼ਤ ਸੀ।

ਆਪਣੀ ਦੱਖਣ ਦੀ ਯਾਤਰਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਨ ੧੭੦੮ ਈ. ਵਿਚ ਨੰਦੇੜ ਪਹੁੰਚੇ। ਇਕ ਦਿਨ ਗੁਰੂ ਸਾਹਿਬ ਸਿੰਘਾਂ ਸਮੇਤ ਮਾਧੋਦਾਸ ਦੇ ਡੇਰੇ ਜਾ ਬਿਰਾਜਮਾਨ ਹੋਏ। ਮਾਧੋਦਾਸ ਸਤਿਗੁਰਾਂ ਨੂੰ ਆਪਣੇ ਆਸਣ ਉੱਤੇ ਬਿਰਾਜਮਾਨ ਵੇਖ ਕੇ ਅਤਿ ਕ੍ਰੋਧਵਾਨ ਹੋਇਆ ਪਰੰਤੂ ਉਸ ਦੇ ਸਾਰੇ ਜੰਤਰ-ਤੰਤਰ ਫੇਲ੍ਹ ਹੋ ਗਏ। ਮਾਧੋਦਾਸ ਗੁਰੂ ਜੀ ਦੀ ਅਗੰਮੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਦੇ ਮਨ ਵਿਚ ਪੂਰਨ ਬ੍ਰਹਮ ਗਿਆਨ ਦੀ ਅਭਿਲਾਖਾ ਸੀ। ਇਸ ਦੀ ਪੂਰਤੀ ਲਈ ਉਹ ਗੁਰੂ ਜੀ ਦਾ ਬੰਦਾ (ਬੰਦਾ-ਏ-ਗੁਰੂ), ਉਨ੍ਹਾਂ ਦਾ ਸੇਵਕ ਬਣ ਗਿਆ। ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਬਾਬਾ ਬੰਦਾ ਸਿੰਘ ਬਹਾਦਰ ਇਕ ਤਪੱਸਵੀ ਰਿਹਾ ਸੀ, ਉਸ ਦਾ ਹਿਰਦਾ ਸ਼ੁੱਧ ਸੀ। ਬਾਬਾ ਬੰਦਾ ਸਿੰਘ ਦਾ ਪਾਤਰ (ਹਿਰਦਾ) ਤਿਆਰ ਸੀ ਉਸ ਵਿਚ ਸਤਿਗੁਰਾਂ ਦੇ ਅੰਮ੍ਰਿਤ (ਖੰਡੇ ਬਾਟੇ ਦੀ ਪਾਹੁਲ) ਪੈਣ ਨਾਲ ਉਸ ਦੀ ਕਾਇਆ ਕਲਪ ਹੋ ਗਈ। *ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥* ਹੁਣ ਉਹ ਸਤਿਗੁਰਾਂ ਦਾ "ਬੰਦਾ" ਅਤੇ ਸਤਿਗੁਰੂ ਉਸ ਦੇ ਹਿਰਦੇ ਵਿਚ ਵੱਸ ਗਏ ਸਨ। ਹੁਣ ਉਹ ਗੁਰੂ ਕਾ ਸਿੱਖ ਸੀ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਮਨੁੱਖੀ ਨੇਤ੍ਰ ਵਿਸ਼ੇ, ਵਿਕਾਰਾਂ ਅਤੇ ਲਾਲਸਾਵਾਂ ਦੀ ਧੁੰਦ ਗੂੜੀ ਹੋਣ ਕਾਰਨ ਅੰਧੇ ਹੀ ਹੁੰਦੇ ਹਨ ਪਰੰਤੂ ਸੱਚੇ ਗੁਰੂ ਨਾਲ ਮਿਲਾਪ ਹੋਣ ਉਪਰੰਤ ਮਨੁੱਖ ਨੂੰ ਦਿਬਦ੍ਰਿਸ਼ਟ ਪ੍ਰਾਪਤ ਹੋ ਜਾਂਦੀ ਹੈ। "ਬੰਦੇ" ਨੂੰ ਵੀ ਸੱਚੇ ਸਤਿਗੁਰਾਂ ਦੇ ਦੀਦਾਰ ਕਰ ਕੇ ਸੱਚੀ ਰੋਸ਼ਨੀ ਪ੍ਰਾਪਤ ਹੋ ਗਈ ਸੀ ਅਤੇ ਉਸ ਦੇ ਅੰਦਰ ਅੰਧੇਰਾ, ਭਰਮ, ਭੁਲੇਖਾ

ਅਤੇ ਅਗਿਆਨਤਾ ਮਿਟ ਗਈ ਸੀ। ਗੁਰਵਾਕ ਹੈ:

*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥*

*(ਪੰਨਾ ੯੨੨)*

ਇਸ ਤਰ੍ਹਾਂ ਗੁਰਮਤਿ ਸਿਧਾਂਤ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਨੂੰ *ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ* ਅਨੁਸਾਰ ਸੀਸ ਭੇਟ ਕਰ ਕੇ ਸਿੱਖੀ ਪ੍ਰਾਪਤ ਕਰ ਲਈ ਉਹ ਹੁਣ ਸਤਿਗੁਰਾਂ ਦਾ *ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ* "ਹੁਕਮੀ ਬੰਦਾ" ਹੋ ਨਿਬੜਿਆ। ਗੁਰਮਤਿ ਵਿਚ "ਬੰਦਾ" ਕਿਸ ਨੂੰ ਕਿਹਾ ਜਾਂਦਾ ਹੈ। ਇਸ ਦੀ ਵਿਆਖਿਆ ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਇਨ੍ਹਾਂ ਸ਼ਬਦਾਂ ਰਾਹੀਂ ਕੀਤੀ ਹੈ। ਜਿਵੇਂ:

*- ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥* *(ਪੰਨਾ ੪੬੫)*

*- ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ॥*
*ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥* *(ਪੰਨਾ ੩੫੯)*

*- ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥*
*ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥* *(ਪੰਨਾ ੩੯੬)*

ਇਸੇ ਤਰ੍ਹਾਂ ਸਢੌਰਾ ਦਾ ਸੱਯਦ ਪੀਰ ਬੁੱਧੂ ਸ਼ਾਹ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦੀਦਾਰ ਅਤੇ ਵਾਰਤਲਾਪ ਉਪਰੰਤ ਸਤਿਗੁਰਾਂ ਦਾ ਹੀ ਹੋ ਕੇ ਰਹਿ ਗਿਆ। ਉਸ ਨੇ ਗੁਰੂ ਜੀ ਨਾਲ ਆਪਣੀ ਅਤੇ ਆਪਣੇ ਪਰਵਾਰ ਦੀ ਜਾਨ ਦੀ ਬਾਜ਼ੀ ਲਾ ਕੇ ਤੋੜ ਨਿਭਾਈ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਦਾ ਪ੍ਰਤੱਖ ਰੂਪ ਵਿਚ ਅਸ਼ੀਰਵਾਦ ਅਤੇ ਛੋਹ ਪ੍ਰਾਪਤ ਕਰ ਕੇ ਉਸ ਨੇ ਥੋੜ੍ਹੇ ਦਿਨਾਂ ਵਿਚ ਹੀ ਗੁਰਮਤਿ ਦਾ ਗਿਆਨ ਤੇ ਖਾਲਸੇ ਦੀ ਰਹਿਤ ਦ੍ਰਿੜ੍ਹ ਕਰ ਲਈ ਸੀ। ਉਸ ਨੇ ਜੰਤਰ-ਮੰਤਰ ਤਿਆਗ ਕੇ ਧੁਰ ਕੀ ਬਾਣੀ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਸੀ। ਉਹ ਇਸ ਤਰ੍ਹਾਂ ਪੂਰਨ ਗੁਰਸਿੱਖ ਤੇ ਗੁਰੂਘਰ ਦਾ ਪੱਕਾ ਸੇਵਕ ਬਣ ਚੁੱਕਾ ਸੀ। ਗੁਰੂ ਜੀ ਨੇ ਉਸ ਦਾ ਨਿਸ਼ਚਾ, ਦ੍ਰਿੜ੍ਹਤਾ ਅਤੇ ਯੋਗਤਾ ਵੇਖ ਕੇ ਹੀ ਉਸ ਨੂੰ ਖਾਲਸੇ ਦਾ ਆਗੂ ਥਾਪਿਆ। ਇਕ ਬੈਰਾਗੀ ਸਾਧ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉਣ -ਸੰਤ - ਸਿਪਾਹੀ ਬਣਾ ਦੇਣਾ ਸਮੇਂ ਦੇ ਵਿਹਲੜ ਡੇਰੇਦਾਰੀ ਸਿਸਟਮ ਉੱਤੇ ਇਕ ਕਰਾਰੀ ਸੱਟ ਸੀ। ਇਹ ਸਿੱਖ ਇਨਕਲਾਬ ਦਾ ਇਕ ਹੋਰ ਕ੍ਰਿਸ਼ਮਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਮੇਂ ਦਾ ਇਕ ਅਦੁੱਤੀ ਲਾਸਾਨੀ ਅਤੇ ਉੱਤਮ ਦਰਜੇ ਦਾ ਸਿੱਖ ਯੋਧਾ ਤੇ ਪਹਿਲਾ ਸਿੱਖ ਹੁਕਮਰਾਨ ਬਣਿਆ। ਦੁਨੀਆ ਦੇ ਇਤਿਹਾਸ ਵਿਚ ਕੋਈ ਵੀ ਜਰਨੈਲ ਉਸ ਦਾ ਸਾਨੀ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਦੇਸ਼ ਅਨੁਸਾਰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਪੰਜਾਬ ਵਿਚ ਜੋ ਇਨਕਲਾਬ ਲਿਆਂਦਾ, ਉਹ ਇਕ ਹੈਰਾਨੀਕੁੰਨ ਇਤਿਹਾਸਿਕ ਹਕੀਕਤ ਹੈ ਜੋ ਬੇਮਿਸਾਲ ਹੈ। ਬਾਬਾ ਬੰਦਾ ਸਿੰਘ ਬਹਾਦਰ ਜਦ ਸੰਨ ੧੭੦੮ ਈ. ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਲੈਣ ਉਪਰੰਤ ਪੰਜਾਬ ਨੂੰ ਤੁਰਿਆ ਤਾਂ ਉਨ੍ਹਾਂ ਦੇ ਸਾਹਮਣੇ

ਮੁੱਖ ਉਦੇਸ਼ ਜ਼ਾਲਮ ਮੁਗ਼ਲਾਂ ਦੇ ਜ਼ੁਲਮ ਅਤੇ ਮੁਗ਼ਲ ਰਾਜ ਦੀ ਸਮਾਪਤੀ, ਸਮਾਜਿਕ ਬਰਾਬਰੀ, ਜਾਗੀਰਦਾਰੀ ਸਿਸਟਮ ਦਾ ਖਾਤਮਾ, ਕਿਰਤੀਆਂ, ਦਲਿਤਾਂ ਅਤੇ ਇਸਤਰੀ ਦਾ ਪੂਰਾ ਮਾਨ-ਸਨਮਾਨ ਬਹਾਲ ਕਰਨਾ ਅਤੇ ਪੰਜਾਬ ਦੀ ਉਸ ਸੁਤੰਤਰਤਾ ਨੂੰ ਬਹਾਲ ਕਰਨਾ ਸੀ, ਜੋ ਸੱਤ ਸੌ ਸਾਲ ਪਹਿਲਾਂ ਗਜ਼ਨੀ ਦੇ ਤੁਰਕਾਂ ਨੇ ਮਹਿਮੂਦ ਗਜ਼ਨਵੀ ਦੀ ਅਗਵਾਈ ਵਿਚ ਪੰਜਾਬ ਦੇ ਲੋਕਾਂ ਤੋਂ ਖੋਹੀ ਸੀ ਅਤੇ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਦਰੜੀ ਸੀ।

ਕੁਰਬਾਨੀ ਉਹ ਮਹਾਨ ਹੁੰਦੀ ਹੈ ਜਿਸ ਦੇ ਪਿੱਛੇ ਉਦੇਸ਼ ਮਹਾਨ ਹੋਵੇ, ਸੰਘਰਸ਼ ਉਹ ਮਹਾਨ ਹੁੰਦਾ ਹੈ ਜੋ ਕਿਸੇ ਉਦੇਸ਼ ਦੀ ਪੂਰਤੀ ਲਈ ਹੋਵੇ। ਨਿਆਂਸ਼ੀਲ ਹੋਣਾ ਗੁਰੂ ਦੇ ਸਿੱਖ ਦਾ ਮੂਲ ਆਸ਼ਾ ਹੈ, ਇਸ ਲਈ ਜਿੱਥੇ ਕਿਤੇ ਵੀ ਉਹ ਜਬਰ, ਜ਼ੁਲਮ, ਅਤਿਆਚਾਰ ਜਾਂ ਧੱਕੇਸ਼ਾਹੀ ਹੁੰਦੀ ਦੇਖਦਾ ਹੈ, ਉਸ ਦਾ ਵਿਰੋਧ ਕਰਨਾ ਉਹ ਆਪਣਾ ਪਰਮ ਕਰਤੱਵ ਸਮਝਦਾ ਹੈ। ਨਤੀਜੇ ਵਜੋਂ ਸ਼ਹੀਦੀ ਵੀ ਦੇਣੀ ਪੈ ਸਕਦੀ ਹੈ। ਸਿੱਖ ਇਤਿਹਾਸ ਅਜਿਹੀਆਂ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦਾ ਪਾਲਣ ਕਰਨ ਲਈ ਜਦ ਬਾਬਾ ਜੀ ਪੰਜਾਬ ਆਏ ਤਾਂ ਉਨ੍ਹਾਂ ਕੋਲ ਗੁਰੂ ਜੀ ਵੱਲੋਂ ਬਖਸ਼ੇ ਹੁਕਮਨਾਮੇ, ਪੰਜ ਤੀਰ, ਖੰਡਾ, ਖਾਲਸਾਈ ਕੇਸਰੀ ਨਿਸ਼ਾਨ ਤੇ ਨਗਾਰਾ ਸੀ। ਸਲਾਹ-ਮਸ਼ਵਰਾ ਕਰਨ ਲਈ ਗੁਰੂ ਸਾਹਿਬ ਨੇ ਪੰਜ ਪਿਆਰੇ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਤੇ ਭਾਈ ਰਣ ਸਿੰਘ ਨਾਲ ਤੋਰੇ। ਇਨ੍ਹਾਂ ਤੋਂ ਇਲਾਵਾ ੨੦ ਸਿੰਘ ਹੋਰ ਸੰਭਾਵੀ ਸੰਘਰਸ਼ ਵਿਚ ਬਾਬਾ ਬੰਦਾ ਸਿੰਘ ਜੀ ਦਾ ਸਾਥ ਦੇਣ ਲਈ ਨਾਲ ਤੋਰੇ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਦਾਦਾ ਜੀ ਭਾਈ ਹਰਿਦਾਸ ਸਿੰਘ ਅਤੇ ਸਰਹਿੰਦ ਫਤਿਹ ਤੋਂ ਬਾਅਦ ਬਣੇ ਸਮਾਣੇ ਦੇ ਪਹਿਲੇ ਗਵਰਨਰ ਭਾਈ ਫਤਿਹ ਸਿੰਘ ਵੀ ਇਨ੍ਹਾਂ ੨੦ ਜੰਗਜੂ ਸਿੰਘਾਂ ਵਿਚ ਸ਼ਾਮਲ ਸਨ।

***ਚਲਦਾ . . .***

## ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਅੰਮ੍ਰਿਤ-ਸੰਚਾਰ

ਸਿੱਖ ਮਿਸ਼ਨ ਜੰਮੂ-ਕਸ਼ਮੀਰ ਵੱਲੋਂ ਗੁਰਦੁਆਰਾ ਸਿੰਘ ਸਭਾ, ਪਿੰਡ ਕੁੰਦੇ ਚੱਕ, ਜ਼ਿਲ੍ਹਾ ਕਠੂਆ ਵਿਖੇ ੧੮ ਮਾਰਚ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੫੫ ਪ੍ਰਾਣੀ ਗੁਰੂ ਵਾਲੇ ਬਣੇ ਅਤੇ ਗੁਰਦੁਆਰਾ ਛੇਵੀਂ ਪਾਤਸ਼ਾਹੀ, ਨੌਸ਼ਹਿਰਾ, ਜ਼ਿਲ੍ਹਾ ਰਾਜੌਰੀ ਵਿਖੇ ੮ ਅਪ੍ਰੈਲ, ੨੦੧੮ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ਕੁੱਲ ੨੨੧ ਪ੍ਰਾਣੀ ਗੁਰੂ ਵਾਲੇ ਬਣੇ।

ਗਾਗਰ 'ਚ ਸਾਗਰ-- ੮੭

# ਸਚਿਆਰ ਕੀ ਹੈ?

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਤੁਰਦੇ ਕਉ ਤੁਰਦਾ ਮਿਲੈ ਉਡਤੇ ਕਉ ਉਡਤਾ॥*
*ਜੀਵਤੇ ਕਉ ਜੀਵਤਾ ਮਿਲੈ ਮੂਏ ਕਉ ਮੂਆ॥*
*ਨਾਨਕ ਸੋ ਸਾਲਾਹੀਐ ਜਿਨਿ ਕਾਰਣੁ ਕੀਆ॥ (ਪੰਨਾ ੨੮੮)*

ਉਸ ਕਾਦਰ ਦਾ ਕੁਦਰਤੀ ਵਿਧਾਨ ਹੈ ਕਿ ਸ੍ਰਿਸ਼ਟੀ ਦੇ ਹਰ ਬਾਸ਼ਿੰਦੇ ਨੂੰ ਆਪਣੀ ਸੋਚ ਵਰਗਾ ਸਾਥ ਮਿਲ ਜਾਂਦਾ ਹੈ। ਬਾਹਰੀ ਤਲ 'ਤੇ ਤੁਰਨ ਵਾਲੇ ਨੂੰ ਤੁਰਨ ਵਾਲਾ ਮਿਲ ਜਾਂਦਾ ਹੈ ਅਤੇ ਉੱਡਣ ਵਾਲੇ ਨੂੰ ਉੱਡਣ ਵਾਲਾ। ਕਿਸੇ ਪ੍ਰਕਾਰ ਜਿਊਂਦੇ ਨੂੰ ਜਿਊਂਦਿਆਂ ਦਾ ਸਾਥ ਮਿਲ ਜਾਂਦਾ ਹੈ ਅਤੇ ਮੁਰਦਿਆਂ ਨੂੰ ਮੁਰਦੇ ਮਿਲ ਜਾਂਦੇ ਹਨ।

ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਨੇ ਪੰਜਵੀਂ ਵਾਰ ਦੀ ਚੌਥੀ ਪਉੜੀ ਵਿਚ ਅਜਿਹਾ ਹੀ ਇਕ ਦ੍ਰਿਸ਼ਟਾਂਤ ਦਿੱਤਾ ਹੈ:

*ਅਮਲੀ ਰਚਨਿ ਅਮਲੀਆ ਸੋਫੀ ਸੋਫੀ ਮੇਲੁ ਕਰੰਦੇ।*
*ਜੂਆਰੀ ਜੂਆਰੀਆ ਵੇਕਰਮੀ ਵੇਕਰਮ ਰਚੰਦੇ।*
*ਚੋਰਾ ਚੋਰਾ ਪਿਰਹੜੀ ਠਗ ਠਗ ਮਿਲਿ ਦੇਸ ਠਗੰਦੇ।*
*ਮਸਕਰਿਆ ਮਿਲਿ ਮਸਕਰੇ ਚੁਗਲਾ ਚੁਗਲ ਉਮਾਹਿ ਮਿਲੰਦੇ।*
*ਮਨਤਾਰੂ ਮਨਤਾਰੂਆਂ ਤਾਰੂ ਤਾਰੂ ਤਾਰ ਤਰੰਦੇ।*
*ਦੁਖਿਆਰੇ ਦੁਖਿਆਰਿਆਂ ਮਿਲ ਮਿਲ ਅਪਣੇ ਦੁਖ ਰੁਵੰਦੇ॥*
*ਸਾਧਸੰਗਤਿ ਗੁਰਸਿਖੁ ਵਸੰਦੇ॥੪॥*

ਭਾਵ ਕਿ ਅਮਲੀ (ਨਸ਼ੱਈ) ਲੋਕ ਅਮਲੀਆਂ ਨਾਲ ਰਲਦੇ ਹਨ ਅਤੇ ਸੋਫੀ (ਜੋ ਨਸ਼ਾ ਨਹੀਂ ਕਰਦੇ) ਲੋਕ ਸੋਫੀਆਂ ਨਾਲ ਮਿਲ ਜਾਂਦੇ ਹਨ। ਜੁਆਰੀਏ ਜੁਆਰੀਆਂ ਨਾਲ ਤੇ ਦੁਰਾਚਾਰੀ (ਵੇਕਰਮੀ) ਦੁਰਾਚਾਰੀਆਂ ਨੂੰ ਮਿਲ ਪੈਂਦੇ ਹਨ।

ਚੋਰਾਂ ਦੀ ਚੋਰਾਂ ਨਾਲ ਪ੍ਰੀਤ (ਪਿਰਹੜੀ) ਹੈ ਅਤੇ ਠੱਗ ਲੋਕ ਠੱਗਾਂ ਨੂੰ ਮਿਲ ਕੇ ਦੇਸ਼ ਠੱਗਦੇ ਹਨ। ਮਸਖਰਿਆਂ ਨੂੰ ਮਸਖਰੇ ਮਿਲਦੇ ਹਨ ਅਤੇ ਚੁਗਲਬਾਜ਼ਾਂ ਨੂੰ ਚੁਗਲਬਾਜ਼ ਬੜੀ ਖੁਸ਼ੀ ਨਾਲ ਮਿਲਦੇ ਹਨ।

ਅੱਗੇ ਭਾਈ ਸਾਹਿਬ ਸਮਝਾਉਂਦੇ ਹਨ ਕਿ ਮਨਤਾਰੂਆਂ ਨੂੰ ਮਨਤਾਰੂ ਭਾਵ ਅਨਤਾਰੂਆਂ ਨੂੰ ਅਨਤਾਰੂ ਅਤੇ ਤਾਰੂ ਲੋਕ ਤਾਰੂਆਂ ਨੂੰ ਮਿਲ ਕੇ ਤਰਦੇ ਤੇ ਤਾਰਦੇ ਹਨ। ਇਸ ਤਰ੍ਹਾਂ ਦੁਖੀਏ ਲੋਕ ਦੁਖੀਆਂ ਨੂੰ ਮਿਲ ਮਿਲ ਕੇ ਆਪੋ-ਆਪਣੇ ਦੁੱਖ ਰੋਂਦੇ ਹਨ। ਇਸ ਪਉੜੀ ਦਾ ਤੱਤਸਾਰ ਹੈ ਕਿ ਤਿਵੇਂ ਹੀ ਸਾਧ-ਸੰਗਤ ਵਿਚ ਗੁਰੂ ਦੇ ਸਿੱਖ

**ਪ੍ਰਿੰਸੀਪਲ, ਖਾਲਸਾ ਕਾਲਜ ਸੀਨੀਅਰ ਸੈਕੰਡਰੀ ਸਕੂਲ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: +੯੧੯੮੧੫੯-੮੫੫੫੯*

ਵੱਸਦੇ ਹਨ ਭਾਵ ਕਿ ਗੁਰਸਿੱਖਾਂ ਦਾ ਗੁਰਸਿੱਖਾਂ ਨਾਲ ਮੇਲ ਹੁੰਦਾ ਹੈ। ਇਸੇ ਸੰਦਰਭ ਵਿਚ ਭਾਈ ਗੁਰਦਾਸ ਜੀ ਦਾ ਇਕ ਹੋਰ ਦ੍ਰਿਸ਼ਟਾਂਤ ਹੈ:

*ਹਸਤ ਹਸਤ ਪੂਛੈ ਹਸਿ ਹਸਿ ਕੈ ਹਸਾਇ,*
*ਰੋਵਤ ਰੋਵਤ ਪੂਛੈ ਰੋਇ ਅਉ ਰੁਵਾਇ ਕੈ॥*
*ਬੈਠੇ ਬੈਠੇ ਪੂਛੈ ਬੈਠਿ ਬੈਠਿ ਕੈ ਨਿਕਟਿ ਜਾਇ,*
*ਚਾਲਤ ਚਲਤ ਪੂਛੈ ਦਹਦਿਸਿ ਧਾਇ ਕੈ॥* *(ਕਬਿੱਤ ਸਵੱਯੇ, ੪੩੮)*

ਭਾਵ ਕਿ ਹੱਸਦਾ ਮਨੁੱਖ, ਹੱਸਦੇ ਮਨੁੱਖ ਨੂੰ ਹੱਸ-ਹੱਸ ਕੇ ਹੱਸਣ ਦੀਆਂ ਗੱਲਾਂ ਪੁੱਛਦਾ ਹੈ ਅਤੇ ਰੋਂਦਾ ਮਨੁੱਖ, ਰੋਂਦੇ ਨੂੰ ਰੋ-ਰੋ ਕੇ ਰੋਣ ਦੀਆਂ ਬਾਤਾਂ ਪੁੱਛਦਾ ਹੈ। ਇਸੇ ਤਰ੍ਹਾਂ ਕਿਸੇ ਥਾਂ ਟਿਕਿਆ ਹੋਇਆ ਮਨੁੱਖ, ਕਿਸੇ ਟਿਕਾਣੇ ਟਿਕੇ ਹੋਏ ਮਨੁੱਖ ਦੇ ਨੇੜੇ ਬਹਿ ਕੇ ਟਿਕਾਣੇ ਲੱਗਣ ਦੀਆਂ ਗੱਲਾਂ ਪੁੱਛਦਾ ਹੈ ਅਤੇ ਕਿਸੇ ਰਾਹ ਪਿਆ ਮਨੁੱਖ, ਕਿਸੇ ਰਾਹੇ ਪਏ ਮਨੁੱਖ ਨੂੰ ਦਸੀਂ ਦਿਸਾਵੀਂ ਜਾ ਕੇ ਵੀ ਰਾਹੇ ਪੈਣ ਦੀਆਂ ਗੱਲਾਂ ਹੀ ਪੁੱਛਦਾ ਹੈ।

ਇਸੇ ਸੰਦਰਭ ਵਿਚ ਇਕ ਅਖਾਣ ਹੈ- "ਜੈਸੇ ਕੋ ਤੈਸਾ ਮਿਲੇ, ਕਰ ਕਰ ਲੰਬੇ ਹਾਥ" ਜੋ ਹਰ ਜੀਵ ਦਾ ਸਹਿਜ- ਭਾਵੀ ਵਰਤਾਰਾ ਹੈ। ਹਥਲੇ ਲੇਖ ਦੇ ਅਰੰਭ ਵਿਚ ਦਿੱਤਾ ਹੋਇਆ ਸ਼ਬਦ ਦੂਸਰੇ ਪਾਤਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਸਲੋਕ, ਰਾਗ ਸੂਹੀ ਕੀ ਵਾਰ ਮਹਲਾ ੩ ਸਿਰਲੇਖ ਅਧੀਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਭਾਇਮਾਨ ਹੈ। ਇਸ ਸਲੋਕ ਦੇ ਅੰਤਰੀਵ ਅਰਥ ਕਰੀਏ ਤਾਂ ਸਤਿਗੁਰੂ ਸਿੱਖਿਆ ਦੇ ਰਹੇ ਹਨ ਕਿ ਅਧਿਆਤਮਿਕ ਤਲ 'ਤੇ ਜੋ ਧਰਮ ਦੇ ਮਾਰਗ 'ਤੇ ਤੁਰਦੇ ਹਨ ਤਾਂ ਉਨ੍ਹਾਂ ਨੂੰ ਉਸੇ ਤਰ੍ਹਾਂ ਦੇ ਸੰਗੀ ਮਿਲ ਜਾਂਦੇ ਹਨ ਅਤੇ ਰੂਹਾਨੀਅਤ ਪੱਧਰ ਉੱਤੇ ਉੱਚੀਆਂ ਸੁਰਤੀਆਂ ਵਾਲਿਆਂ ਨੂੰ ਉਹੋ ਜਿਹੀ ਅਵਸਥਾ ਦੇ ਮਾਲਕ ਉੱਚੀ ਸੁਰਤੀ ਵਾਲੇ ਮਿਲ ਪੈਂਦੇ ਹਨ।

ਦੂਸਰੀ ਪੰਕਤੀ ਦਾ ਭਾਵ ਜੀਵਦਿਆਂ ਨੂੰ *ਸੋ ਜੀਵਿਆ ਜਿਸੁ ਮਨਿ ਵਸਿਆ ਸੋਇ* ਦੀ ਗੁਰਬਾਣੀ ਕਸਵੱਟੀ ਉੱਪਰ ਪੂਰੇ ਉਤਰਨ ਵਾਲੇ ਜਿਉਂਦੇ ਇਨਸਾਨ ਮਿਲ ਪੈਂਦੇ ਹਨ, ਪਰ ਦੂਜੇ ਪਾਸੇ ਜੋ ਆਤਮਿਕ ਤਲ 'ਤੇ ਮੁਰਦੇ ਹਨ, ਸਿਮਰਨ, ਬੰਦਗੀ ਤੇ ਨਿੱਤਨੇਮ ਤੋਂ ਮੁਨਕਰ, ਤਰਕਵਾਦੀ ਹਨ, ਅਜਿਹੇ ਮੁਰਦੇ ਵਿਚਾਰਾਂ ਵਾਲਿਆਂ ਨੂੰ ਉਨ੍ਹਾਂ ਵਰਗੇ ਮੁਰਦੇ (ਮੂਏ) ਮਿਲ ਪੈਂਦੇ ਹਨ। ਅੰਤਲੀ ਪੰਕਤੀ ਵਿਚ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਹੇ ਨਾਨਕ! ਉਸ ਦੀ ਸਿਫਤ ਸਾਲਾਹ ਕਰੋ, ਜਿਸ ਪ੍ਰਭੂ ਨੇ ਇਹ ਜਗਤ ਰਚਿਆ ਹੈ ਅਤੇ ਉਸ ਨਾਲ ਹੀ ਮਨ ਜੋੜੋ, ਜੋ ਕਿ ਸਫਲ ਜੀਵਨ-ਯਾਤਰਾ ਲਈ ਮਹਾਨ ਸੰਦੇਸ਼ ਹੈ।

■

# ਪੱਤੇ

-ਡਾ. ਕਸ਼ਮੀਰ ਸਿੰਘ 'ਨੂਰ'*

*ਪੱਤਿਆਂ ਤੋਂ ਬਿਨਾਂ
ਮਨੁੱਖਤਾ ਦਾ ਪੱਤਾ ਕੱਟਿਆ ਜਾਵੇਗਾ
ਧਰਤੀ ਤੋਂ ਉਸ ਦਾ ਅਤਾ-ਪਤਾ ਮਿੱਟ ਜਾਵੇਗਾ
ਰੁੱਖਾਂ ਤੋਂ ਬਿਨਾਂ
ਸਭ ਕੁਝ ਮਿੱਟੀ 'ਚ ਮਿਲ ਜਾਵੇਗਾ
ਪੱਤਿਆਂ ਤੋਂ ਪਤਾ ਚਲਦਾ ਹੈ
ਕੁਦਰਤ ਦੇ ਪਤੇ ਟਿਕਾਣੇ ਦਾ
ਪੱਤਿਆਂ ਤੋਂ ਪਛਾਣਿਆ ਜਾ ਸਕਦੈ
ਪਰਮ-ਪਿਤਾ ਪਰਮਾਤਮਾ ਦਾ ਚਿਹਰਾ
ਪੱਤਿਆਂ ਰਾਹੀਂ ਬਣਿਆ ਰਹਿ ਸਕਦੈ
ਕਾਇਨਾਤ ਨਾਲ ਇਨਸਾਨ ਦਾ ਰਿਸ਼ਤਾ
ਕੋਈ ਪ੍ਰਾਣੀ ਜਿਊਂਦਾ ਨਹੀਂ ਰਹਿ ਸਕਦਾ
ਪੌਣ, ਪਾਣੀ ਤੇ ਇਨ੍ਹਾਂ ਬੂਟਿਆਂ ਤੋਂ ਬਿਨਾ
ਜ਼ਿੰਦਗੀ ਹਰੀ-ਭਰੀ ਨਹੀਂ ਰਹਿ ਸਕਦੀ ਜੰਗਲਾਂ ਤੋਂ ਬਿਨਾ।
ਟਾਹਣੀ ਨਾਲੋਂ ਵਿਛੜਨ ਲੱਗਿਆਂ ਪੱਤੇ
ਹਿਲਦੇ ਹੱਥਾਂ ਵਾਂਗ ਅਲਵਿਦਾ ਨੇ ਆਖਦੇ
ਕਿਸੇ ਘੜੀ ਤੋਂ ਟੁੱਟਣ ਵਾਲੇ ਪਲਾਂ ਦੇ
ਇਹ ਪੱਤੇ ਗਵਾਹ ਨੇ ਬਣਦੇ
ਇਹ ਆਪਣੀ ਠੰਡੀ-ਹਰੀ ਛਾਂ
ਸਾਡੇ ਸਿਰਾਂ 'ਤੇ ਨੇ ਤਾਣਦੇ
ਜਦੋਂ ਇਹ ਪੀਲੇ ਪੈ ਜਾਵਣ
ਉਦੋਂ ਆਪਣੀ ਮੌਤ ਦਾ ਪਤਾ ਬਿਆਨਦੇ
ਪੱਤਿਆਂ 'ਤੇ ਚਮਕਦੀਆਂ ਤਰੇਲ ਦੀਆਂ ਬੂੰਦਾਂ
ਜਾਪਦੀਆਂ ਹੱਸਦੀ ਜ਼ਿੰਦਗੀ ਦੀਆਂ ਹੱਸਦੀਆਂ ਅੱਖਾਂ
ਪੱਤਿਆਂ ਤੋਂ ਬਿਨ੍ਹਾਂ ਕੋਈ ਜ਼ਿੰਦਗੀ ਨਹੀਂ
ਸੁੰਦਰਤਾ ਨਾਲ ਭਰੀ ਕੋਈ ਤਾਜ਼ਗੀ ਨਹੀਂ
ਪੱਤਿਆਂ, ਫੁੱਲਾਂ, ਫਲਾਂ, ਪਾਣੀ ਤੋਂ ਬਿਨਾਂ
ਕੁਦਰਤ ਦੀ ਸੁਣਾਈ ਜਾ ਸਕੇ ਦਾਸਤਾਨ ਨਹੀਂ।* ■

*ਬੀ. ਐਕਸ ੯੨੫, ਮੁਹੱਲਾ ਸੰਤੋਖਪੁਰਾ, ਹੁਸ਼ਿਆਰਪੁਰ ਰੋਡ, ਜਲੰਧਰ-੧੪੪੦੦੪ ਮੋ: +੯੧੯੯੭੨੨-੫੪੯੯੦

[redacted]

# ਸਿੱਖ ਰਾਜ ਦੀ ਪਹਿਲੀ ਰਾਜਧਾਨੀ ਕਿਲ੍ਹਾ ਲੋਹਗੜ੍ਹ ਸਾਹਿਬ ਦੀ ਸਥਾਪਨਾ ਸਬੰਧੀ ਸਮਾਗਮ 'ਚ ਜੁੜਿਆ ਪੰਥ ਦਾ ਵਿਸ਼ਾਲ ਇਕੱਠ

ਲੋਹਗੜ੍ਹ ਸਾਹਿਬ/ਬਿਲਾਸਪੁਰ/ਯਮੁਨਾਨਗਰ (ਹਰਿਆਣਾ), ੨੨ ਮਈ: ਸਿੱਖ ਕੌਮ ਦੇ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਥਾਪਿਤ ਕੀਤੀ ਸਿੱਖ ਰਾਜ ਦੀ ਪਹਿਲੀ ਰਾਜਧਾਨੀ ਕਿਲ੍ਹਾ ਲੋਹਗੜ੍ਹ ਸਾਹਿਬ, ਯਮੁਨਾਨਗਰ (ਹਰਿਆਣਾ) ਦੇ ਸਥਾਪਨਾ ਦਿਵਸ ਨੂੰ ਸਮਰਪਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਲੋਹਗੜ੍ਹ ਸਾਹਿਬ ਵਿਖੇ ਰਾਜ ਪੱਧਰੀ ਸਮਾਗਮ ਕਰਵਾਇਆ ਗਿਆ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਹਰਿਆਣਾ ਨਾਲ ਸੰਬੰਧਿਤ ਮੈਂਬਰ ਸਾਹਿਬਾਨ ਦੇ ਯਤਨਾਂ ਨਾਲ ਹੋਏ ਇਸ ਸਮਾਗਮ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਸਮੇਤ ਵੱਡੀ ਗਿਣਤੀ ਵਿਚ ਪ੍ਰਮੁੱਖ ਸ਼ਖ਼ਸੀਅਤਾਂ ਨੇ ਸ਼ਮੂਲੀਅਤ ਕੀਤੀ।

ਇਸ ਮੌਕੇ ਸੰਗਤਾਂ ਦੇ ਵਿਸ਼ਾਲ ਇਕੱਠ ਨੂੰ ਸੰਬੋਧਨ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਵੱਲੋਂ ਸਥਾਪਿਤ ਕੀਤਾ ਪਹਿਲਾ ਖ਼ਾਲਸਾ ਰਾਜ ਗੁਰੂ ਸਾਹਿਬਾਨ ਦੇ ਮਨੁੱਖਤਾ ਨੂੰ ਸਰੀਰਕ ਤੇ ਆਤਮਿਕ ਗ਼ੁਲਾਮੀ ਤੋਂ ਮੁਕਤ ਕਰਵਾਉਣ ਲਈ ਦਿੱਤੇ ਪਰਉਪਕਾਰੀ ਸਿਧਾਂਤਾਂ ਦਾ ਹੀ ਅਮਲ ਸੀ ਅਤੇ ਖ਼ਾਲਸਾ ਰਾਜ ਦੀ ਪਹਿਲੀ ਰਾਜਧਾਨੀ ਲੋਹਗੜ੍ਹ ਸਾਹਿਬ ਅੱਜ ਵੀ ਸਾਨੂੰ ਜਬਰ ਜ਼ੁਲਮ ਤੇ ਬੇਇਨਸਾਫ਼ੀ ਦੇ ਖ਼ਿਲਾਫ਼ ਲੜਨ ਦੀ ਪ੍ਰੇਰਨਾ ਦਿੰਦੀ ਹੈ। ਉਨ੍ਹਾਂ ਐਲਾਨ ਕੀਤਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਰ ਸਾਲ ਖ਼ਾਲਸਾ ਰਾਜ ਦੀ ਰਾਜਧਾਨੀ ਕਿਲ੍ਹਾ ਲੋਹਗੜ੍ਹ ਸਾਹਿਬ ਦਾ ਸਥਾਪਨਾ ਦਿਵਸ ਵਿਸ਼ਾਲ ਪੱਧਰ ਉੱਤੇ ਮਨਾਇਆ ਜਾਇਆ ਕਰੇਗਾ। ਉਨ੍ਹਾਂ ਇਹ ਵੀ ਕਿਹਾ ਕਿ ਇਸ ਅਸਥਾਨ ਦੇ ਵਿਕਾਸ ਲਈ ੧੦ ਏਕੜ ਜਗ੍ਹਾ ਵਿਚ ਗੁਰਦੁਆਰਾ ਸਾਹਿਬ ਦੇ ਨਿਰਮਾਣ ਦਾ ਕਾਰਜ ਚੱਲ ਰਿਹਾ ਹੈ ਅਤੇ ਜਲਦੀ ਹੀ ਚਾਰ-ਦੀਵਾਰੀ ਦਾ ਕੰਮ ਵੀ ਸ਼ੁਰੂ ਕਰਵਾਇਆ ਜਾਵੇਗਾ। ਉਨ੍ਹਾਂ ਕਿਹਾ ਕਿ ਲੋਹਗੜ੍ਹ ਸਾਹਿਬ ਦੇ ਵਿਕਾਸ ਵਿਚ ਕਿਸੇ ਕਿਸਮ ਦੀ ਕਮੀ ਨਹੀਂ ਰਹਿਣ ਦਿੱਤੀ ਜਾਵੇਗੀ ਅਤੇ ਜੇਕਰ ਲੋੜ ਪਈ ਤਾਂ ਹੋਰ ਜਗ੍ਹਾ ਵੀ ਖਰੀਦੀ ਜਾਵੇਗੀ।

ਇਸ ਮੌਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਖਾਲਸਾ ਰਾਜ ਦੀ ਪਹਿਲੀ ਰਾਜਧਾਨੀ ਦਾ ਸਥਾਪਨਾ ਦਿਵਸ ਮਨਾਉਣ ਦੇ ਕੀਤੇ ਗਏ ਉਪਰਾਲੇ ਦੀ ਸ਼ਲਾਘਾ ਕੀਤੀ, ਉੱਥੇ ਹੀ ਕਿਹਾ ਕਿ ਬਾਬਾ ਬੰਦਾ ਸਿੰਘ ਬਹਾਦਰ ਦਾ ਰਾਜ ਆਪਣੇ ਆਪ ਵਿਚ ਇਕ ਮਿਸਾਲ ਸੀ, ਕਿਉਂਕਿ ਉਨ੍ਹਾਂ ਵੱਲੋਂ ਸਥਾਪਿਤ ਕੀਤੇ ਖ਼ਾਲਸਾ ਰਾਜ ਵਿਚ ਸਭ ਦਾ ਸਤਿਕਾਰ,

ਭਾਈਚਾਰਕ ਸਾਂਝ ਅਤੇ ਆਪਸੀ ਮਿਲਵਰਤਨ ਕਾਇਮ ਸੀ। ਉਨ੍ਹਾਂ ਕਿਹਾ ਕਿ ਖ਼ਾਲਸਾ ਰਾਜ ਦੀ ਪਹਿਲੀ ਰਾਜਧਾਨੀ ਲੋਹਗੜ੍ਹ ਸਾਹਿਬ ਦਾ ਸਥਾਪਨਾ ਦਿਵਸ ਮਨਾਉਣ ਦਾ ਮਕਸਦ ਸਾਨੂੰ ਆਪਣੇ ਇਤਿਹਾਸ ਤੋਂ ਸੇਧ ਲੈ ਕੇ ਸਮਾਜ ਅੰਦਰ ਫੈਲੀਆਂ ਕੁਰੀਤੀਆਂ ਨੂੰ ਦੂਰ ਕਰਨ ਲਈ ਲਾਮਬੰਦ ਹੋਣ ਲਈ ਪ੍ਰੇਰਿਤ ਕਰਨਾ ਹੈ। ਸ. ਸੁਖਬੀਰ ਸਿੰਘ ਬਾਦਲ ਨੇ ਕਿਹਾ ਕਿ ਕੁਝ ਲੋਕ ਸਿੱਖ ਕੌਮ ਨੂੰ ਪਾੜਨ ਦੇ ਯਤਨ ਵਿਚ ਹਨ, ਜਿਨ੍ਹਾਂ ਤੋਂ ਸੁਚੇਤ ਰਹਿਣਾ ਸਮੇਂ ਦੀ ਵੱਡੀ ਲੋੜ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਹਮੇਸ਼ਾ ਸਿੱਖ ਮਸਲਿਆਂ ਦੀ ਪੈਰਵਾਈ ਲਈ ਮੋਹਰੀ ਰੋਲ ਅਦਾ ਕੀਤਾ ਜਾਂਦਾ ਰਿਹਾ ਹੈ ਅਤੇ ਜਦੋਂ ਵੀ ਦੇਸ਼-ਵਿਦੇਸ਼ ਵਿਚ ਸਿੱਖ ਨੂੰ ਕਿਸੇ ਕਿਸਮ ਦੀ ਮੁਸ਼ਕਲ ਬਣੀ ਤਾਂ ਇਨ੍ਹਾਂ ਸੰਸਥਾਵਾਂ ਨੇ ਅੱਗੇ ਹੋ ਕੇ ਲੜਾਈ ਲੜੀ। ਉਨ੍ਹਾਂ ਇਸ ਮੌਕੇ ਹਰਿਆਣੇ ਦੇ ਸਿੱਖਾਂ ਨੂੰ ਲਾਮਬੰਦ ਹੋਣ ਦੀ ਅਪੀਲ ਕੀਤੀ ਅਤੇ ਹਰਿਆਣਾ ਸੂਬੇ ਅੰਦਰ ਸਿੱਖਾਂ ਦੀ ਅਵਾਜ਼ ਨੂੰ ਬੁਲੰਦ ਕਰਨ ਲਈ ਸ਼੍ਰੋਮਣੀ ਅਕਾਲੀ ਦਲ ਵੱਲੋਂ ਅਜ਼ਾਦ ਚੋਣਾਂ ਲੜਨ ਦਾ ਐਲਾਨ ਕੀਤਾ।

## ਸਿੱਖਾਂ 'ਤੇ ਹੋ ਰਹੇ ਨਸਲੀ ਹਮਲਿਆਂ ਦੀ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਕੀਤੀ ਨਿੰਦਾ

ਸ੍ਰੀ ਅੰਮ੍ਰਿਤਸਰ- ੨੯ ਮਈ: ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਦੇਸ਼-ਵਿਦੇਸ਼ਾਂ ਅੰਦਰ ਸਿੱਖਾਂ 'ਤੇ ਹੋ ਰਹੇ ਨਸਲੀ ਹਮਲਿਆਂ ਦੀ ਨਿੰਦਾ ਕਰਦਿਆਂ ਭਾਰਤ ਸਰਕਾਰ ਨੂੰ ਇਸ ਪਾਸੇ ਧਿਆਨ ਦੇਣ ਦੀ ਅਪੀਲ ਕੀਤੀ ਹੈ। ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਆਖਿਆ ਕਿ ਚਾਹੀਦਾ ਤਾਂ ਇਹ ਹੈ ਕਿ ਭਾਰਤ ਸਰਕਾਰ ਵੱਲੋਂ ਵਿਦੇਸ਼ਾਂ ਵਿਚ ਸਿੱਖਾਂ ਵਿਰੁੱਧ ਹੁੰਦੇ ਨਸਲੀ ਹਮਲਿਆਂ ਨੂੰ ਰੋਕਣ ਲਈ ਸੰਜੀਦਾ ਕਦਮ ਚੁੱਕੇ ਜਾਂਦੇ, ਪਰ ਦੁੱਖ ਦੀ ਗੱਲ ਹੈ ਕਿ ਉਲਟਾ ਆਪਣੇ ਹੀ ਦੇਸ਼ ਅੰਦਰ ਸਿੱਖਾਂ ਨੂੰ ਦਬਾਉਣ ਦੇ ਮਾਮਲੇ ਸਾਹਮਣੇ ਆ ਰਹੇ ਹਨ। ਉਨ੍ਹਾਂ ਬੀਤੇ ਦਿਨੀਂ ਕਰਨਾਟਕ ਦੇ ਗੁਲਬਰਗ ਵਿਚ ੨੫ ਸਾਲਾ ਸਿੱਖ ਨੌਜਵਾਨ ਅਵਤਾਰ ਸਿੰਘ ਦੀ ਕੁੱਟਮਾਰ ਦਾ ਹਵਾਲਾ ਦਿੰਦਿਆਂ ਕਿਹਾ ਕਿ ਦੇਸ਼ ਲਈ ੮੦ ਫ਼ੀਸਦੀ ਤੋਂ ਵੱਧ ਕੁਰਬਾਨੀਆਂ ਦੇਣ ਵਾਲੇ ਸਿੱਖਾਂ ਨਾਲ ਦੇਸ਼ ਅੰਦਰ ਨਫ਼ਰਤ ਕੀਤੀ ਜਾ ਰਹੀ ਹੈ। ਉਨ੍ਹਾਂ ਕਿਹਾ ਕਿ ਇਹ ਘੱਟ ਗਿਣਤੀ ਸਿੱਖਾਂ ਨਾਲ ਧੱਕਾ ਹੈ ਅਤੇ ਸਰਕਾਰਾਂ ਨੂੰ ਅਜਿਹੀਆਂ ਘਟਨਾਵਾਂ ਰੋਕਣ ਲਈ ਸਖ਼ਤ ਕਦਮ ਚੁੱਕਣੇ ਚਾਹੀਦੇ ਹਨ। ਦੂਸਰੇ ਪਾਸੇ ਭਾਈ ਗੋਬਿੰਦ ਸਿੰਘ ਲੌਂਗੋਵਾਲ ਨੇ ਬੀਤੇ ਦਿਨੀਂ ਅਮਰੀਕਾ ਦੇ ਸ਼ਹਿਰ ਸਿਨਸਿਨਾਟੀ 'ਚ ਨਸਲੀ ਹਮਲੇ ਦਾ ਸ਼ਿਕਾਰ ਹੋਏ ਜ਼ੇਰ-ਏ-ਇਲਾਜ ਸ. ਜਸਪ੍ਰੀਤ ਸਿੰਘ ਦੀ ਮੌਤ 'ਤੇ ਵੀ ਅਫ਼ਸੋਸ ਪ੍ਰਗਟ ਕੀਤਾ ਹੈ। ਉਨ੍ਹਾਂ ਕਿਹਾ ਕਿ ਜਿੱਥੇ ਕਰਨਾਟਕ ਦੀ ਘਟਨਾ ਦੇ ਦੋਸ਼ੀਆਂ ਵਿਰੁੱਧ ਭਾਰਤ ਸਰਕਾਰ ਸੰਬੰਧਿਤ ਸੂਬੇ ਦੀ ਸਰਕਾਰ ਨੂੰ ਕਾਰਵਾਈ ਲਈ ਕਹੇ, ਉੱਥੇ ਹੀ ਅਮਰੀਕਾ ਮਾਮਲੇ ਬਾਰੇ ਵੀ ਵਿਦੇਸ਼ ਮੰਤਰਾਲੇ ਰਾਹੀਂ ਦੋਸ਼ੀਆਂ ਖ਼ਿਲਾਫ਼ ਸਖ਼ਤ ਕਾਰਵਾਈ ਲਈ ਦਬਾਅ ਬਣਾਏ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

◆ ਭਾਈ ਗੁਰਬਚਨ ਸਿੰਘ ਕਲਸੀਆਂ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਬਹਿੜਵਾਲ, ਤਹਿਸੀਲ ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ੧੫ ਫਰਵਰੀ, ੨੦੧੯ ਨੂੰ ਹੋਏ ਅੰਮ੍ਰਿਤ-ਸੰਚਾਰ ਵਿਚ ੧੯ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਜਸਵਿੰਦਰ ਸਿੰਘ ਛਾਪਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਡੇਰਾ ਸੰਤਪੁਰਾ, ਮਾਣੋਕੇ ਜੰਬੜ ਵਿਖੇ ੧੬ ਮਾਰਚ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਵਿਚ ੭੧ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਪ੍ਰੇਮਜੀਤ ਸਿੰਘ ਢੱਡੇ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੬ ਮਾਰਚ, ੨੦੧੯ ਨੂੰ ਪਿੰਡ ਬੰਡਾਲਾ, ਪੱਤੀ ਗੋਪੀ ਕੀ, ਤਹਿਸੀਲ ਤੇ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੮੭ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਜੱਜ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪਾਤਸ਼ਾਹੀ ਛੇਵੀਂ, ਨਡਾਲਾ, ਹਲਕਾ ਭੁਲੱਥ, ਜ਼ਿਲ੍ਹਾ ਕਪੂਰਥਲਾ ਵਿਖੇ ੨੮ ਮਾਰਚ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੩੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਦਿਲਬਾਗ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ. ਅੰਗੀਠਾ ਸਾਹਿਬ, ਪਿੰਡ ਰਮਦਾਸ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੮ ਮਾਰਚ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੩੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

◆ ਭਾਈ ਕੁਲਬੀਰ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਧ ਸੰਗਤ, ਫਤਿਹਗੜ੍ਹ ਚੂੜੀਆਂ (ਗੁਰਦਾਸਪੁਰ) ਵਿਖੇ ੦੧ ਅਪ੍ਰੈਲ, ੨੦੧੯ ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੯੩ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਤਪ-ਅਸਥਾਨ, ਘਾਹ ਮੰਡੀ ਚੌਂਕ, ਰਾਜਾਸਾਂਸੀ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੬ ਅਪ੍ਰੈਲ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ਕੁੱਲ ੫੧ ਪ੍ਰਾਣੀ ਗੁਰੂ ਵਾਲੇ ਬਣੇ।

◆ ਭਾਈ ਸੁਖਵੰਤ ਸਿੰਘ ਸਭਰਾ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਪਿੰਡ ਮਾਦੋਕੇ ਬਰਾੜ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੯ ਅਪ੍ਰੈਲ, ੨੦੧੯ ਨੂੰ ਕਰਵਾਏ ਅੰਮ੍ਰਿਤ-ਸੰਚਾਰ ਵਿਚ ਕੁੱਲ ੧੭੪ ਪ੍ਰਾਣੀ ਗੁਰੂ ਵਾਲੇ ਬਣੇ।

■